

ੴ ਸਤਿਗੁਰ ਪ੍ਰਸਾਦਿ ॥



# ਵਿਦਿਆ ਦਾ ਖਾਲਸਈ ਸਿਧਾਂਤ

ਪ੍ਰਿੰ. ਸੁਰਜੀਤ ਸਿੰਘ ਭਾਟੀਆ

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼—449

ਗੁਰੂ ਨਾਨਕ ਦੇਵ ਮਿਸ਼ਨ, ਬਹੇੜਾ ਰੋਡ, ਮੁਹੱਲਾ ਢੰਡੋਲੀਵਾਲਾ, ਪਟਿਆਲਾ

ਦੁਆਰਾ ਪ੍ਰਕਾਸ਼ਿਤ ਕੀਤਾ ਗਿਆ ।

ਭੇਟਾ : 4-00 ਰੁਪਏ

# ਭੂਮਿਕਾ

ਪ੍ਰਿੰਸੀਪਲ ਸੁਰਜੀਤ ਸਿੰਘ ਭਾਟੀਆ ਨੇ 'ਵਿਦਿਆ ਦਾ ਖਾਲਸਈ ਸਿਧਾਂਤ' ਦੇ ਵਿਸ਼ੇ ਤੇ ਬੜੇ ਸੁਚੱਜੇ ਢੰਗ ਨਾਲ ਇਹ ਦਸਣ ਦਾ ਸਫਲ ਯਤਨ ਕੀਤਾ ਹੈ ਕਿ ਆਮ ਤੌਰ ਉਤੇ ਵਿਦਿਆ ਤੇ ਸਿਖਿਆ ਦਾ ਇਕ ਹੀ ਮਤਲਬ ਸਮਝਿਆ ਜਾਂਦਾ ਹੈ ਤੇ ਇਸ ਦਾ ਅਖੀਰ ਨਿਸ਼ਾਨਾ ਮਨੁੱਖ ਨੂੰ ਸੁਚੱਜਾ, ਸੁੱਖੀ, ਸੰਤੁਲਤ ਤੇ ਸਹਿਜਮਈ ਜੀਵਨ ਜਿਉਣ ਦੇ ਕਾਬਲ ਬਣਾਨਾ ਹੈ । ਗੁਰਮਤਿ ਇਸ ਮਨੋਰਥ ਲਈ ਸੱਚ ਦੀ ਤਲਾਸ਼ ਤੇ ਇਸ ਦੀ ਪਛਾਣ ਕਰਕੇ, ਇਸ ਦਾ ਅਨੁਸਾਰੀ ਹੋਣ, ਇਸ ਨੂੰ ਜ਼ਿੰਦਗੀ ਵਿਚ ਢਾਲਣ ਤੇ ਇਸ ਨਾਲ ਇਕ-ਮਿਕ ਹੋਣ ਦਾ ਰਾਹ ਦਸਦੀ ਹੈ ।

ਮਿਸ਼ਨ ਪ੍ਰਿੰਸੀਪਲ ਸਾਹਿਬ ਦਾ ਹਾਰਦਿਕ ਧੰਨਵਾਦੀ ਹੈ ਅਤੇ ਇਹ ਲੇਖ ਬਤੌਰ ਟਰੈਕਟ ਨੰ. 449 ਵਿਚ ਛਾਪਿਆ ਜਾ ਰਿਹਾ ਹੈ ।

ਗੁਰੂ ਨਾਨਕ ਦੇਵ ਮਿਸ਼ਨ
ਪਟਿਆਲਾ ।

# ਵਿਦਿਆ ਦਾ ਖਾਲਸਈ ਸਿਧਾਂਤ

ਆਮ ਤੌਰ ਉਤੇ ਵਿਦਿਆ ਤੇ ਸਿਖਿਆ ਦਾ ਇਕ ਹੀ ਮਤਲਬ ਸਮਝਿਆ ਜਾਂਦਾ ਹੈ ਤੇ ਇਸ ਦਾ ਅਖੀਰ ਨਿਸ਼ਾਨਾ ਮਨੁੱਖ ਨੂੰ ਸੁਚੱਜਾ, ਸੁੱਖੀ, ਸੰਤੁਲਤ ਤੇ ਸਹਿਜਮਈ ਜੀਵਨ ਜਿਉਣ ਦੇ ਕਾਬਲ ਬਣਾਨਾ ਹੈ। ਗੁਰਮਤਿ ਇਸ ਮਨੋਰਥ ਲਈ ਸੱਚ ਦੀ ਤਲਾਸ਼ ਤੇ ਇਸ ਦੀ ਪਛਾਣ ਕਰਕੇ, ਇਸ ਦਾ ਅਨੁਸਾਰੀ ਹੋਣ, ਇਸ ਨੂੰ ਜ਼ਿੰਦਗੀ ਵਿਚ ਢਾਲਣ ਤੇ ਇਸ ਨਾਲ ਇਕ-ਮਿਕ ਹੋਣ ਦਾ ਰਾਹ ਦਸਦੀ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਇਸ ਨੂੰ "ਸਚਿਆਰਾ" ਹੋਣਾ ਦਸਿਆ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਨੂੰ "ਸਚ ਸਮਾਣਾ" (ਗਉੜੀ ਮ. ੫, ਪੰ. ੧੯੯) ਤੇ "ਗੋਬਿੰਦ ਮਿਲਣ" (ਆਸਾ ਮ. ੫, ਪੰ. ੩੭੮) ਕਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਉਦੇਸ਼ ਨੂੰ :

> ਖਾਲਸਾ ਮੇਰੋ ਇਸ਼ਟ ਸਹਿਰਦ।
> ਖਾਲਸਾ ਮੇਰੋ ਕਹੀਅਤ ਬਿਰਦ॥

ਆਖਿਆ ਹੈ। ਗੁਰੂ ਨਾਨਕ ਦੇਵ ਜੀ ਇਸ ਮਨੋਰਥ ਨੂੰ ਹੋਰ ਦ੍ਰਿੜ੍ਹ ਕਰਦੇ ਹੋਏ ਸਿਧ ਗੋਸ਼ਟ ਵਿਚ ਫੁਰਮਾਂਦੇ ਹਨ :

> ਸਾਚ ਵਖਰ ਕੇ ਹਮ ਵਣਜਾਰੇ (ਪੰ. ੯੩੯)

ਇਸ ਦਾ ਭਾਵ ਹੈ ਕਿ ਨਾ ਕੇਵਲ ਸੱਚ ਦੀ ਭਾਲ ਕਰਕੇ, ਇਸ ਨੂੰ ਗ੍ਰਹਿਣ ਹੀ ਕਰਨਾ ਸਗੋਂ ਇਸ ਦਾ ਪ੍ਰਸਾਰ ਵੀ ਕਰਨਾ। ਇਸ ਟੀਚੇ ਉਤੇ ਪੁਜਣ ਵਾਲੇ ਨੂੰ ਗੁਰੂ ਨਾਨਕ ਦੇਵ ਜੀ ਨੇ "ਗੁਰਮੁੱਖ" ਦਾ ਨਾਮ ਦਿੱਤਾ ਹੈ, ਗੁਰੂ ਅਰਜਨ ਦੇਵ ਜੀ ਨੇ "ਬ੍ਰਹਮ ਗਿਆਨੀ" ਤੇ ਗੁਰੂ ਗੋਬਿੰਦ ਸਿੰਘ ਜੀ ਨੇ "ਖਾਲਸਾ" ਦਾ। ਗੁਰੂ ਨਾਨਕ ਦੇਵ ਜੀ ਸੱਚ ਨੂੰ "ਜੀਵਨ ਦੇ ਸਮਾਜਕ, ਕਲਾਤਮਕ, ਵਿਦਿਅਕ, ਰਾਜਸੀ ਤੇ ਆਰਥਿਕ ਪੱਖਾਂ ਤੱਕ ਪਸਾਰ ਲੈਂਦੇ ਸਨ ਤਾਂ ਜੋ ਵਿਅਕਤੀ ਤੇ ਸਮਾਜ ਦੀਆਂ ਸਭ ਸ਼ਕਤੀਆਂ ਬਲਵਾਨ ਹੋਣ ਤੇ ਜੀਵਨ ਗਤੀ ਤੇਜ਼ ਹੋਣ ਨਾਲ ਇਹ ਦੋਵੇਂ (ਵਿਅਕਤੀ ਤੇ ਸਮਾਜ) "ਮੌਲਣ ਤੇ ਵਿਗਸਣ" (ਪ੍ਰੋ. ਰਾਮ ਸਿੰਘ : ਜਪੁਜੀ ਦੇ ਪੰਜ ਖੰਡਾਂ ਦਾ ਬਹੁ-ਪੱਖੀ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1994)

(2)

ਬਹੁਤ ਸਾਰੇ ਲੋਕ ਇਸ ਗੱਲ ਉਤੇ ਜ਼ੋਰ ਦਿੰਦੇ ਆਏ ਹਨ ਕਿ ਵਿਦਿਆ ਦਾ ਮੰਤਵ

ਹੈ, ਅੱਖਰ ਬੋਧ ਦੁਆਰਾ ਕਿਤਾਬੀ ਗਿਆਨ ਹਾਸਲ ਕਰਕੇ, ਮਨੁੱਖ ਨੂੰ ਕਿਸੇ ਧੰਦੇ ਵਿਚ ਲੱਗਣ ਤੇ ਰੋਟੀ ਕਮਾਉਣ ਦੇ ਯੋਗ ਬਣਾਨਾ। ਸਿਖਿਆ ਦਾ ਇਹ ਕਾਰ ਵਿਹਾਰੀ ਮੰਤਵ ਭਾਵੇਂ ਆਪਣੇ ਆਪ ਵਿਚ ਬੜਾ ਅਹਿਮ ਹੈ, ਪਰ ਇਹ ਜ਼ਿੰਦਗੀ ਦੀ ਕੁਲ ਸਮੁੱਚਤਾ ਨੂੰ ਆਪਣੇ ਕਲਾਵੇ ਵਿਚ ਨਹੀਂ ਲੈਂਦਾ। ਇਸ ਨਾਲ ਨਾ ਤਾਂ ਜ਼ਿੰਦਗੀ ਵਿਚ ਸੰਤੁਸ਼ਟੀ, ਸਹਿਜ ਤੇ ਸੰਤੁਲਨ ਹੀ ਆਉਂਦਾ ਹੈ ਤੇ ਨਾ ਹੀ ਸਮਾਜ ਨਾਲ ਸੁਖਾਵਾਂ ਤੇ ਸਮ-ਦ੍ਰਿਸ਼ਟੀ ਵਾਲਾ, ਬਰਾਬਰੀ ਵਾਲਾ, ਸਨਿਹਚਾਰ ਹੀ ਪੈਦਾ ਹੁੰਦਾ ਹੈ। ਫਿਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਇਹ ਦ੍ਰਿਸ਼ਟੀਕੋਣ ਮਨੁੱਖ ਵਿਚ ਧੁਰੋਂ ਰਖੀ ਅਨੰਤ ਵੱਲ ਕਸ਼ਿਸ਼-ਉਚੇਰੀਆਂ ਸੋਚਾਂ, ਉਚੇਰੇ ਦਾਈਏ ਤੇ ਉਚੇਰੀਆਂ ਕੀਮਤਾਂ ਵੱਲ ਉਠਣ ਹੀ ਨਹੀਂ ਦਿੰਦਾ। ਮਨੁੱਖ ਆਪਣੇ ਵਿਅਕਤੀਗਤ ਜੀਵਨ ਦੇ ਤੰਗ ਘੇਰੇ, ਯਾਨੀ ਹਉਮੈ ਦੇ ਤੰਗ ਘੇਰੇ ਵਿਚ ਹੀ ਬੰਦ ਹੋ ਕੇ ਰਹਿ ਜਾਂਦਾ ਹੈ। ਉਸ ਦੀ ਸਾਰੀ ਸੋਚ, ਸਾਰੀ ਕ੍ਰਿਆ ਦਾ ਕੇਂਦਰ ਕੇਵਲ ਉਸ ਦਾ ਆਪਣਾ ਆਪ ਹੀ ਹੁੰਦਾ ਹੈ ਤੇ ਇਹ ਹੀ ਉਸ ਦੀ ਜ਼ਿੰਦਗੀ ਦਾ ਮਾਪ-ਦੰਡ ਬਣ ਜਾਂਦਾ ਹੈ, ਜਿਸ ਨੂੰ ਗੁਰਮਤਿ ਵਿਚ 'ਦੂਜਾ ਭਾਓ' ਕਿਹਾ ਗਿਆ ਹੈ, ਦੀਰਘ ਰੋਗ ਮੰਨਿਆ ਗਿਆ ਹੈ, ਕਿਉਂਕਿ ਇਸ ਦਾ ਨਿਸ਼ਾਨਾ ਤ੍ਰਿਸ਼ਨਾ ਹੁੰਦਾ ਹੈ, ਜੋ ਕਦੀ ਪੂਰੀ ਨਹੀਂ ਹੁੰਦੀ।

"ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰ"
ਹਉਮੈ ਵਿਚ ਸਭਿ ਪੜ ਥਕੇ ਦੂਜੇ ਭਾਇ ਖੁਆਰ ॥"

(ਸੋਰਠਿ ਮ. ੩, ਪੰ. ੬੫੦)

ਤ੍ਰਿਸ਼ਨਾ ਕਾਰਣ ਮਨੁੱਖ ਦਾ ਸੰਜਮ ਟੁੱਟਦਾ ਹੈ, ਤੇ ਉਹ ਜਿਉਣ ਦੀਆਂ ਸਰੀਰ ਨਾਲ ਜੁੜੀਆਂ ਕੁਦਰਤੀ ਰੁਚੀਆਂ ਨੂੰ ਇਸ ਕਦਰ ਵਧਾ ਲੈਂਦਾ ਹੈ ਕਿ ਉਹ ਮਲੀਨ ਰੁਚੀਆਂ-ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦਾ ਰੂਪ ਧਾਰਨ ਕਰ ਲੈਂਦੀਆਂ ਹਨ

"ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰ ॥

(ਵਾਰ ਮਾਝ ਮ. ੧, ਪੰ. ੧੪੦)

ਸੰਸਾਰੀ ਕਾਰ ਵਿਹਾਰ ਲਈ ਕੀਤੀ ਪੜ੍ਹਾਈ ਅਕਸਰ ਮਨੁੱਖ ਦੀਆਂ ਇਨ੍ਹਾਂ ਰੁਚੀਆਂ ਨੂੰ ਸੰਜਮ ਵਿਚ ਰਖਣ ਦੀ ਬਜਾਏ, ਤ੍ਰਿਸ਼ਨਾ ਨੂੰ ਹੋਰ ਤੇਜ਼ੀ ਨਾਲ ਪੂਰਾ ਕਰਨ ਵੱਲ ਲੈ ਜਾਂਦੀ ਹੈ, ਜਿਸ ਕਰਕੇ ਮਨੁੱਖ ਬੜੀ ਦੌੜ-ਭੱਜ, ਮੁਕਾਬਲੇ ਤੇ ਇਕ ਦੂਸਰੇ ਉਤੇ ਬਾਜ਼ੀ ਲੈਣ ਲਈ ਹਰ ਪ੍ਰਕਾਰ ਦੇ ਹੱਥਕੰਡੇ ਵਰਤਦਾ ਹੈ। ਇਮਤਿਹਾਨਾਂ ਵਿਚ ਨਕਲ ਤੇ ਦਾਖਲੇ ਲਈ ਹਰ ਪ੍ਰਕਾਰ ਦੀ ਦੌੜ ਧੁਪ ਤੇ ਰੋਜ਼ਗਾਰ ਲਈ "ਵਢੀ ਲੈ ਕੇ ਹਕ ਗਵਾਈ" ਤੇ "ਕੂੜ ਫਿਰੇ ਪ੍ਰਧਾਨ ਵੇ ਲਾਲੋ" ਦੀ ਕਹਾਣੀ ਅੱਜ ਵੀ ਉਸੇ ਤਰ੍ਹਾਂ ਦੁਹਰਾਈ ਜਾ ਰਹੀ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਸੀ। ਵੱਢੀ ਖੋਰੀ, ਲੁੱਟ-ਖਸੁੱਟ ਤੇ ਆਚਰਨ ਹੀਣਤਾ ਦਿਨੋਂ ਦਿਨ ਵੱਧਦੀ ਜਾ ਰਹੀ ਹੈ। ਇਸ ਦੌੜ ਭਜ ਵਿਚ ਸਫਲਤਾ, ਅਹੰਕਾਰ ਤੇ ਸਾਕਤੀ ਰੁਚੀਆਂ ਨੂੰ ਤੇਜ਼ ਕਰਦੀ ਹੈ ਤੇ ਅਸਫਲਤਾ ਮਨੁੱਖ ਨੂੰ ਅਫਸੋਸ ਤੇ ਉਪ੍ਰਾਮਤਾ ਦੇ ਨਿਘਾਰ

ਵੱਲ ਲੈ ਜਾਂਦੀ ਹੈ। ਦੋਹਾਂ ਦਾ ਰਲਵਾਂ ਨਤੀਜਾ ਹਿੱਪੀ ਵਾਦ, ਆਤੰਕਵਾਦ, ਚੋਰੀਆਂ, ਡਾਕੇ, ਪਾਗਲਪਨ ਤੇ ਖੁਦਕਸ਼ੀ ਆਦਿ ਦੇ ਵਾਧੇ ਦੇ ਰੂਪ ਵਿਚ ਸਾਡੇ ਸਾਹਮਣੇ ਹੈ। ਇਸ ਤਰ੍ਹਾਂ ਮਨੁੱਖ ਆਪਣੇ ਆਪ ਨਾਲੋਂ ਟੁੱਟ ਰਿਹਾ ਹੈ। ਇਸੇ ਲਈ ਇਸ ਗੱਲ ਉਤੇ ਬੜਾ ਜ਼ੋਰ ਦਿੱਤਾ ਜਾ ਰਿਹਾ ਹੈ ਕਿ ਪੜ੍ਹਾਈ ਦੇ ਨਾਲ ਨਾਲ ਆਚਰਨ ਉਸਾਰੀ ਵੱਲ ਉਚੇਚਾ ਧਿਆਨ ਦਿੱਤਾ ਜਾਵੇ।

"ਸੱਚ ਆਚਾਰ" ਜੋ ਮਨੁੱਖ ਮਾਤਰ ਲਈ ਸੁਚੱਜਾ ਤੇ ਸੰਤੁਲਤ ਜੀਵਨ ਦੇ ਸਕਦਾ ਹੈ, ਕਿਵੇਂ ਲਿਆਂਦਾ ਜਾਵੇ ? ਮਨੁੱਖੀ ਜੀਵਨ ਵਿਚ ਸਹਿਜ ਤੇ ਸੰਜਮ, ਸਜ਼ਾਵਾਂ ਤੇ ਅਨੁਸ਼ਾਸਨੀ ਡੰਡੇ ਨਾਲ ਨਹੀਂ ਲਿਆਂਦੇ ਜਾ ਸਕਦੇ। ਇਹ ਤਾਂ ਮਨੁੱਖ ਦੇ ਆਪਣੇ ਅੰਦਰੋਂ ਹੀ ਉਠਣੇ ਚਾਹੀਦੇ ਹਨ, ਜਿਸ ਦੀ ਸੋਝੀ ਪੂਰੇ ਗੁਰੂ ਦੀ ਨਿਗਰਾਨੀ ਹੇਠ, "ਅੰਤਰ ਖੋਜੇ ਤਤ ਲਹੇ", ਦੁਆਰਾ ਹੀ ਹੋ ਸਕਦੀ ਹੈ ਅਤੇ ਇਹ ਪੂਰਾ ਗੁਰੂ ਗੁਰ-ਸ਼ਬਦ ਹੀ ਹੈ।

ਸੋ ਪੜਿਆ ਸੋ ਪੰਡਤੁ ਬੀਨਾ ਗੁਰ ਸਬਦ ਕਰੇ ਬੀਚਾਰੁ ॥
ਅੰਦਰੁ ਖੋਜੈ ਤਤੁ ਲਹੈ, ਪਾਏ ਮੋਖ ਦੁਆਰੁ ॥
ਗੁਣ ਨਿਧਾਨੁ ਹਰਿ ਪਾਇਆ ਸਹਿਜ ਕਰੇ ਵੀਚਾਰੁ ॥
ਧੰਨੁ ਵਪਾਰੀ ਨਾਨਕਾ ਜਿਸ ਗੁਰਮੁਖਿ ਨਾਮੁ ਅਧਾਰੁ ॥

(ਸੋਰਠਿ ਮ. ੩, ਪੰ. ੬੫੦)

ਯਾਦ ਰਹੇ, ਮਨੁੱਖੀ ਜ਼ਿੰਦਗੀ ਦੇ ਕਈ ਪਹਿਲੂ ਹਨ, ਜਿਨ੍ਹਾਂ ਵਿਚੋਂ ਰੋਜ਼ਗਾਰ ਇਕ ਮਹੱਤਵਪੂਰਨ ਪਹਿਲੂ ਜ਼ਰੂਰ ਹੈ। ਢਿੱਡ ਭਰਨਾ, ਬੱਚੇ ਪੈਦਾ ਕਰਕੇ ਉਨ੍ਹਾਂ ਨੂੰ ਉਨ੍ਹਾਂ ਦੇ ਪੈਰਾਂ ਉਤੇ ਖੜਾ ਕਰਨਾ ਤੇ ਆਪਣੇ ਆਪ ਨੂੰ ਤੇ ਬੱਚਿਆਂ ਨੂੰ ਦੂਸਰਿਆਂ ਤੋਂ ਬਚਾਉਣ ਦਾ ਕੰਮ ਤਾਂ ਸਾਰੇ ਪਸ਼ੂ, ਸਾਰੇ ਜੀਵ ਕਰਦੇ ਹਨ। ਇਸ ਪਸ਼ੂ ਜੀਵਨ ਤੋਂ ਇਲਾਵਾ ਮਨੁੱਖ ਤਾਂ ਇਕ ਸਮਾਜੀ ਜੀਵ ਵੀ ਹੈ। ਫਿਰ ਇਸ ਵਿਚ ਅਨੰਤ-ਪਰਮ ਸੱਚ ਵੱਲ ਪਹੁੰਚ ਦੀ ਇਕ ਮਹੱਤਵਪੂਰਨ ਰੁਚੀ ਵੀ ਹੈ। ਇਸ ਤਰ੍ਹਾਂ ਮਨੁੱਖੀ ਜੀਵਨ, ਜੀਵ, ਜਗਤ ਤੇ ਬ੍ਰਹਮ ਦਾ ਸੁਮੇਲ ਹੈ। ਇਸ ਵਿਚ ਸਹਿਜ ਤੇ ਸੰਤੁਲਨ ਤੱਦ ਹੀ ਆ ਸਕਦਾ ਹੈ ਜੇਕਰ ਜ਼ਿੰਦਗੀ ਦੇ ਇਨ੍ਹਾਂ ਤਿੰਨਾਂ ਪਹਿਲੂਆਂ (ਜਿਨ੍ਹਾਂ ਦੇ ਫਿਰ ਆਪਣੇ ਆਪ ਵਿਚ ਕਈ ਅੰਗ ਤੇ ਢੰਗ wheels within wheels ਹਨ) ਨੂੰ ਇਕੱਠਿਆਂ ਤੇ ਸੰਤੁਲਿਤ ਢੰਗ ਨਾਲ ਚਲਾਇਆ ਜਾਵੇ। ਇਨ੍ਹਾਂ ਵਿਚ ਕਿਸੇ ਵੀ ਪ੍ਰਕਾਰ ਦਾ ਉਲਾਰ ਜਾਂ ਨਿਘਾਰ, ਜ਼ਿੰਦਗੀ ਨੂੰ ਬੇਮੇਲ, ਅਧੂਰਾ ਤੇ ਊਣਾ ਬਣਾ ਦੇਵੇਗਾ। ਗੁਰਮਤਿ ਅਨੁਸਾਰ ਸਿਖਿਆ ਦਾ ਪ੍ਰਮੁਖ ਮੰਤਵ ਕੇਵਲ ਰੋਜ਼ੀ ਕਮਾਣਾ ਹੀ ਨਹੀਂ, ਸਗੋਂ ਇਨ੍ਹਾਂ ਸਾਰਿਆਂ ਵਿਚ ਸੁਖਾਵਾਂ ਸੁਮੇਲ ਲਿਆਉਣਾ ਹੈ ਤਾਂ ਕਿ ਜ਼ਿੰਦਗੀ ਸਾਂਵੀ ਤੇ ਅਡੋਲ ਚਲਦੀ ਰਹੇ।

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤੁ ॥

(ਗੂਜਰੀ ਵਾਰ ਮ. ੫, ਪੰ. ੫੨੨)

ਜੀਵ, ਜਗਤ ਤੇ ਬ੍ਰਹਮ ਦੇ ਸੁਖਾਵੇਂ ਸੁਮੇਲ ਦਾ ਅਮਲੀ ਤੇ ਪ੍ਰੈਕਟੀਕਲ ਰੂਪ ਹੈ ਕਿਰਤ ਕਰਨਾ, ਵੰਡ ਛੱਕਣਾ ਤੇ ਨਾਮ ਜਪਣਾ। ਇਸ ਫਾਰਮੂਲੇ ਨਾਲ ਮਨੁੱਖ ਨਾ ਤਾਂ ਆਪਣੇ ਆਪ ਨਾਲੋਂ ਟੁੱਟਦਾ ਹੈ, ਨਾ ਸਮਾਜ ਨਾਲੋਂ ਤੇ ਨਾ ਹੀ ਅਨੰਤ ਨਾਲੋਂ। ਉਦਮ ਕਰਕੇ ਕਮਾਈ ਕਰਦਿਆਂ ਜਿਥੇ ਉਹ ਗੈਰਤਮੰਦ ਤੇ ਸੁਚੱਜਾ ਜੀਵਨ ਜਿਉਂਦਾ ਹੈ, ਆਪਣੀਆਂ ਸਰੀਰਕ ਤੇ ਮਾਨਸਿਕ ਲੋੜਾਂ ਨੂੰ ਬਿਨਾਂ ਕਿਸੇ ਮੁਥਾਜੀ ਦੇ ਪੂਰਾ ਕਰਦਾ ਹੈ, ਉਥੇ ਆਪਣੀ ਕਿਰਤ ਨੂੰ ਦੂਸਰਿਆਂ ਨਾਲ ਵੰਡ ਕੇ ਛੱਕਣ ਨਾਲ ਸਮਾਜ ਨਾਲ ਜੁੜਦਾ ਹੈ, ਉਸ ਦਾ ਉਥਾਨ ਕਰਦਾ ਹੈ, ਜਗਤ ਨਾਲ ਜੁੜਦਾ ਹੈ ਅਤੇ ਨਾਲ ਹੀ ਨਾਮ ਜਪਣ ਨਾਲ ਪਰਮ ਸੱਚ ਨਾਲ ਵੀ ਜੁੜਦਾ ਹੈ। ਮਨੁੱਖ ਦੀਆਂ ਸਾਰੀਆਂ ਰੁਚੀਆਂ ਦੀ ਇਕ ਸਾਰ ਤੇ ਸੰਤੁਲਤ ਤ੍ਰਿਪਤੀ ਹੁੰਦੀ ਰਹਿੰਦੀ ਹੈ।

ਸੱਚ ਨੂੰ ਪ੍ਰੀਭ ਸ਼ਤ ਨਹੀਂ ਕੀਤਾ ਜਾ ਸਕਦਾ। ਇਹ ਅਗੰਮ ਤੇ ਅਗੋਚਰ ਹੈ। ਇਸ ਲਈ ਇਹ ਗਿਆਨ ਦਾ ਵਿਸ਼ਾ ਨਹੀਂ ਬਣ ਸਕਦਾ। ਗਿਆਨ ਹਮੇਸ਼ਾਂ ਸੀਮਾ-ਬੱਧ ਹੁੰਦਾ ਹੈ ਭਾਵੇਂ ਇਹ ਵਿਗਿਆਨ (ਭੌਤਕੀ ਵਿਸ਼ਿਆਂ ਬਾਰੇ) ਹੋਵੇ ਤੇ ਭਾਵੇਂ ਦਾਰਸ਼ਨਿਕ ਚਿੰਤਨ ਹੋਵੇ। ਇਹ ਬੁਧੀ ਦਾ ਵਿਸ਼ਾ ਹੁੰਦਾ ਹੈ ਤੇ ਇਹ ਬੁਧੀ ਦੀ ਸੀਮਾ ਤੋਂ ਅੱਗੇ ਨਹੀਂ ਜਾ ਸਕਦਾ। ਪ੍ਰੰਤੂ ਸੱਚ, ਅਗੰਮ ਤੇ ਅਗੋਦਰ ਹੋਣ ਕਰਕੇ ਬੁਧੀ ਦੀ ਸੀਮਾ ਤੋਂ ਪਰੇ ਦਾ ਵਿਸ਼ਾ ਹੈ। ਅਨੁਭਵ ਦਾ ਵਿਸ਼ਾ ਹੈ। ਭਾਵਕਤਾ ਤੇ ਵਲਵਲੇ ਦਾ ਵਿਸ਼ਾ ਹੈ। ਵਿਸਮਾਦ, ਰਹਸ ਤੇ ਅਨੰਦ ਦਾ ਵਿਸ਼ਾ ਹੈ। ਇਸ ਲਈ ਇਹ ਵਿਦਿਆ ਜਾਂ ਪੜ੍ਹਣ ਪੜ੍ਹਾਣ ਦੀ ਜ਼ੱਦ ਵਿਚ ਨਹੀਂ ਆ ਸਕਦਾ। ਗੁਰਮਤਿ ਇਸ ਨੂੰ ਪਿਆਰ ਰੂਪ ਵਿਚ ਪਛਾਣਦੀ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥

(ਵਾਰ ਆਸਾ ਮ. ੧, ਪੰ. ੪੬੮)

ਗੁਰੂ ਗੋਬਿੰਦ ਸਿੰਘ ਜੀ ਇਸ ਦੇ ਪਿਆਰ ਰੂਪ ਬਾਰੇ ਜਾਪੁ ਸਾਹਿਬ ਵਿਚ ਫੁਰਮਾਂਦੇ ਹਨ :

ਜਤ੍ਰ ਕਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ ॥

ਪਿਆਰ ਤੇ ਭਾਵਕਤਾ, ਵਿਸਮਾਦ ਤੇ ਰਹੱਸ, ਵਿਦਿਆ ਦਾ ਵਿਸ਼ਾ ਨਹੀਂ ਹੋ ਸਕਦੇ।

ਭਾਈ ਗੁਰਦਾਸ ਜੀ ਲਿਖਦੇ ਹਨ :

ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦਿ ਸਿੰਮ੍ਰਿਤਿ ਪੜਿ ਪੇਖੈ ॥

(ਵਾਰ ੧, ਪਉੜੀ ੧੫)

ਭਗਤ ਕਬੀਰ ਜੀ ਲਿਖਦੇ ਹਨ :

ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥
(ਸੋਰਠਿ ਕਬੀਰ ਜੀ, ਪੰ. ੬੫੫)

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਨਾਲ ਅਭੇਦਤਾ ਲਈ ਕਿਸੇ ਪ੍ਰਕਾਰ ਦੀ ਪੜ੍ਹਾਈ ਜਾਂ ਵਿਦਿਆ ਦੀ ਲੋੜ ਨਹੀਂ :

ਜੋ ਪ੍ਰਾਣੀ ਗੋਬਿੰਦੁ ਧਿਆਵੈ ॥
ਪੜਿਆ ਅਣਪੜਿਆ ਪਰਮਗਤਿ ਪਾਵੈ ॥
(ਗਉੜੀ ਮ. ੫, ਪੰ. ੧੯੭)

ਪਰਮਗਤਿ ਦਾ ਸ਼ਬਦਾਰਥ ਪੰ. ੧੯੭ ਅਨੁਸਾਰ ਭਾਵ ਹੈ ਸਭ ਤੋਂ ਉਚੀ ਹਾਲਤ, ਜਿਥੇ ਮਨੁੱਖ ਉਨਤੀ ਕਰਦਾ ਪਹੁੰਚ ਸਕਦਾ ਹੈ। ਵਾਹਿਗੁਰੂ ਨਾਲ ਅਭੇਦਤਾ। ਗੁਰੂ ਰਾਮਦਾਸ ਪ੍ਰਭੂ ਪ੍ਰਮਾਤਮਾ ਨਾਲ ਪ੍ਰੀਤ ਨੂੰ ਵੱਡੀ ਸਿਆਣਪ ਤੇ ਸੁਘੜਤਾ ਦਸਦੇ ਹਨ :

ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥
(ਆਸਾ ਮ. ੪, ਪੰ. ੪੫੦)

ਗੁਰੂ ਗੋਬਿੰਦ ਸਿੰਘ ਜੀ ਪ੍ਰੀਤਿ ਤੇ ਪ੍ਰੇਮ ਨੂੰ ਹੀ ਪ੍ਰਭੂ ਪ੍ਰਮਾਤਮਾ ਦੀ ਪ੍ਰਾਪਤੀ ਦਾ ਰਾਹ ਦਸਦੇ ਹਨ :

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥
(ਸਵੈਯੇ)

ਪਿਆਰ ਇਕ ਅਜਿਹਾ ਸੱਚ ਹੈ ਜੋ ਸਰਬ ਵਿਆਪੀ ਵੀ ਹੈ, ਸਹਿਜ ਸੁਭਾਅ ਵੀ ਹੈ ਤੇ ਸਵੈ ਪ੍ਰਗਟ ਵੀ। ਛੋਟੇ ਤੋਂ ਛੋਟੇ ਬੱਚੇ ਤੋਂ ਲੈ ਕੇ, ਜ਼ਿਦਗੀ ਦੇ ਅਖੀਰ ਤੱਕ ਸਭ ਦਾ ਸਾਥ ਦਿੰਦਾ ਹੈ ਤੇ ਸਾਰਿਆਂ ਦੇ ਜੀਵਨ ਦਾ ਸਹਾਰਾ ਬਣਦਾ ਹੈ। ਸਾਰੇ ਹੀ ਇਸ ਦਾ ਸਨਮਾਨ ਕਰਦੇ ਹਨ ਤੇ ਇਸ ਦਾ ਹੁੰਗਾਰਾ ਭਰਦੇ ਹਨ। ਇਥੋਂ ਤੱਕ ਕਿ ਪਸ਼ੂ ਪੰਛੀ ਵੀ ਇਸ ਦਾ ਹੁੰਗਾਰਾ ਭਰਦੇ ਹਨ। ਬਾਬਾ ਫਰੀਦ ਜੀ ਇਸ ਨੂੰ ਸਭ ਜੀਆਂ ਦੇ ਦਿਲਾਂ ਉਤੇ ਰਾਜ ਕਰਨ ਵਾਲਾ ਸੁਲਤਾਨ ਮੰਨਦੇ ਹਨ ਤੇ ਕਹਿੰਦੇ ਹਨ ਕਿ ਪਿਆਰ ਹੀ ਜੀਵਨ ਹੈ, ਜ਼ਿੰਦਗੀ ਹੈ, ਇਸ ਤੋਂ ਬਿਨਾਂ ਸਰੀਰ ਇਕ ਮੁਰਦਾ ਲਾਸ਼ ਹੁੰਦਾ ਹੈ :

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥
(ਪੰ. ੧੩੭੯)

ਇਹ ਇਕ ਐਸੀ ਤਾਕਤ ਹੈ ਜੋ ਸਭ ਜੀਆਂ ਨੂੰ ਆਪੋ ਵਿਚ ਜੋੜਦੀ ਹੈ ਤੇ ਮਨੁੱਖ ਦੇ

ਮਨਾਂ ਦੀ ਹਰ ਪ੍ਰਕਾਰ ਦੀ ਮੈਲ, ਹਉਮੈ, ਕੂੜ, ਕਪਟ, ਪਖੰਡ, ਸਾੜੇ, ਈਰਖਾ, ਵੈਰ ਤੇ ਵਿਰੋਧ ਆਦਿ ਨੂੰ ਧੋ ਕਢਦੀ ਹੈ, ਅਤੇ ਦਇਆ, ਸੇਵਾ, ਪਰਉਪਕਾਰ ਤੇ ਪੁੰਨਦਾਨ ਦਾ ਬੀਜ ਸਾਬਤ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸੱਚ ਦੇ ਇਸ ਸਰੂਪ ਨੂੰ ਸਾਰੇ ਦੁਖਾਂ ਤੇ ਤਕਲੀਫਾਂ ਦਾ ਸਭਨਾ ਲਈ ਦਾਰੂ ਕਿਹਾ ਹੈ ਅਤੇ ਉਹ ਸੱਚ ਨੂੰ ਪ੍ਰਾਪਤ ਬੰਦੇ ਨੂੰ ਨਮਸਕਾਰ ਕਰਦੇ ਹਨ :

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥

(ਵਾਰ ਆਸਾ ਮ. ੧, ਪੰ. ੪੬੮)

ਇਹ ਕਿਤਾਬੀ ਗਿਆਨ ਦਾ ਵਿਸ਼ਾ ਨਹੀਂ ਅਤੇ ਨਾ ਹੀ ਕਿਸੇ ਉਚੇਚ ਜਾਂ ਮਿਹਨਤ ਦੁਆਰਾ ਉਤਪੰਨ ਕੀਤਾ ਜਾ ਸਕਦਾ ਹੈ, ਨਾ ਇਸ ਦੀ ਕੋਈ ਗਿਣਤੀ ਮਿਣਤੀ ਕੀਤੀ ਜਾ ਸਕਦੀ ਹੈ, ਨਾ ਕੋਈ ਦਰਜਾ-ਬੰਦੀ। ਇਸ ਵਾਸਤੇ ਮਨੁੱਖ ਨੂੰ ਨਾ ਤਾਂ ਕਿਸੇ ਪ੍ਰਕਾਰ ਦੀ ਉਪਚਾਰਕ ਸਿਖਿਆ (Formal Education) ਦੀ ਲੋੜ ਹੈ ਤੇ ਨਾ ਹੀ ਕਿਸੇ ਪ੍ਰਕਾਰ ਦੀਆਂ ਸ਼੍ਰੇਣੀਆਂ, ਕਲਾਸਾਂ ਜਾਂ ਇਮਤਿਹਾਨਾਂ ਦੀ। ਨਾ ਹੀ ਇਸ ਵਿਚ ਕਿਸੇ ਤਰ੍ਹਾਂ ਦਾ ਇਕ ਦੂਸਰੇ ਦਾ ਮੁਕਾਬਲਾ ਹੋ ਸਕਦਾ ਹੈ। ਹਰ ਉਮਰ ਦਾ ਮਨੁੱਖ, ਕੀ ਮਰਦ ਤੇ ਕੀ ਤੀਵੀਂ, ਬਿਨਾ ਕਿਸੇ ਪੱਖ ਪਾਤ, ਊਚ ਨੀਚ, ਭੇਦ-ਭਾਵ, ਜਾਤ ਬ੍ਰਾਦਰੀ, ਰੰਗ ਨਸਲ ਜਾਂ ਮਜ਼੍ਹਬ ਤੇ ਅਮੀਰੀ ਗਰੀਬੀ ਦੇ ਫਰਕ ਦੇ, ਸਹਿਜ ਸੁਭਾਅ ਹੀ, ਕਿਸੇ ਵੇਲੇ ਵੀ ਪਿਆਰ ਰੂਪੀ ਸੱਚ ਦਾ ਧਾਰਨੀ ਹੋ ਸਕਦਾ ਹੈ। ਜਦੋਂ ਵੀ ਕਦੀ, ਜਿਸ ਕਿਸੇ ਵੇਲੇ ਵੀ ਕਿਸੇ ਦੇ ਹਿਰਦੇ ਵਿਚ ਸੱਚ ਲਈ ਤਾਂਘ ਪੈਦਾ ਹੋਈ ਉਹ ਸੱਚ ਵੱਲ ਰੁਚਿਤ ਹੋ ਸਕਦਾ ਹੈ ਕਿਉਂਕਿ ਇਹ ਸਭ ਲਈ ਸਾਂਝਾ ਹੈ, ਸਹਿਜ ਸੁਭਾਅ ਹੈ, "ਸਰਬ ਸਬਦੰ ਏਕ ਸਬਦੰ" ਹੈ। ਇਹ ਹੀ ਅਸੂਲ ਹੈ ਗੁਰੂ ਨਾਨਕ ਵਲੋਂ ਚਲਾਈ "ਸਤਿ ਸੰਗਤ" ਦਾ, ਜਿਥੇ ਸੱਚ ਦੇ ਧਾਰਨੀ ਤੇ ਸੱਚ ਤੇ ਅਭਿਲਾਸ਼ੀ ਇਕ ਦੂਸਰੇ ਨਾਲ ਮਿਲ ਬੈਠਦੇ ਹਨ ਤੇ ਸੱਚ ਦਾ ਨਿੱਜੀ ਤਜਰਬਾ ਅਨੁਭਵ ਕਰਦੇ ਹਨ। ਸਤਿ ਸੰਗਤ ਇਕ ਪ੍ਰਕਾਰ ਦੀ ਲੈਬਾਰਟਰੀ ਹੈ, ਜਿਥੇ ਮਨੁੱਖ ਨੂੰ ਪਰਮ ਸੱਚ ਨਾਲ ਇਕ-ਮਿਕ ਹੋਣ ਦਾ ਇਸ ਨਾਲ ਜੁੜਣ ਦਾ ਨਿੱਜੀ ਤਜਰਬਾ ਹੋ ਸਕਦਾ ਹੈ। ਸੰਗਤ ਕੋਈ ਸ਼੍ਰੇਣੀ-ਬੰਦ ਜਾਂ ਦਰਜੇਵਾਰ ਕਲਾਸ ਸਿਸਟਮ ਨਹੀਂ। ਇਹ ਤਾਂ ਸਾਂਝਾ ਸਮੂਹ ਹੈ, ਜਿਸ ਵਿਚ ਨਿਖੇੜ ਨਹੀਂ, ਸੰਗਠਨ ਹੈ, ਜੋ ਸੱਚ ਦੀ ਸਮੁਚਤਾ ਦਾ ਲਖਾਇਕ ਹੈ।

(4)

ਸੱਚ ਦੀ ਪ੍ਰਾਪਤੀ ਦੇ ਰਾਹ ਚਲਣ ਲਈ ਮਨੁੱਖ ਵਿਚ ਜਗਿਆਸਾ ਦਾ ਹੋਣਾ ਜ਼ਰੂਰੀ ਹੈ। ਹਰ ਮਨੁੱਖ ਦਾ ਕੁਦਰਤੀ ਸੁਭਾਅ ਹੈ ਕਿ ਉਹ ਹਮੇਸ਼ਾਂ ਹੋਰ ਉਚੇਰਾ ਉਠਣ, ਹੋਰ ਉਚੇਰੀਆਂ ਪ੍ਰਾਪਤੀਆਂ ਕਰਨ ਲਈ ਤਾਂਘਦਾ ਹੈ। ਉਚੇਰੀ ਸੱਚ ਲਈ ਤਾਂਘ ਉਸ ਦਾ ਕੁਦਰੀਤ ਅਸਾਸਾ ਹੈ, ਕਰਤਾ ਪੁਰਖ ਵਲੋਂ ਬਖਸ਼ਿਆ ਉਸ ਦੇ ਹੁਕਮ ਦਾ ਢੋਆ ਹੈ। ਇਸ ਤਾਂਘ ਨੂੰ ਹੀ ਜਗਿਆਸਾ ਕਿਹਾ ਗਿਆ ਹੈ। ਇਸ ਦੀ ਸਭ ਤੋਂ ਉਚੀ ਟੀਸੀ ਸੱਚ ਹੈ।

ਬਾਕੀ ਸਭ ਨਿਸ਼ਾਨੇ ਇਸ ਤੋਂ ਨੀਵੇਂ ਹਨ, "ਸਚਹੁ ਓਰੈ ਸਭੁ ਕੋ" (ਪੰ. ੬੨)। ਸੱਚ ਲਈ ਇਹ ਜਗਿਆਸਾ ਹੀ ਉਸ ਨੂੰ ਸਚਿਆਰਾ ਬਣਨ, ਸੱਚ ਵਿਚ ਸਮਾਨ ਲਈ ਪ੍ਰੇਰਦੀ ਹੈ। ਇਹ ਜਗਿਆਸਾ ਕਿਸੇ ਪ੍ਰਕਾਰ ਦੇ ਕਿਤਾਬੀ ਗਿਆਨ ਤੋਂ ਨਹੀਂ ਉਪਜਦੀ। ਆਮ ਵਿਦਿਵਾਨਾਂ ਤੇ ਸਿਖਿਆ ਸ਼ਾਸਤ੍ਰੀਆਂ ਦਾ ਵਿਚਾਰ ਹੈ ਕਿ ਕਿਤਾਬੀ ਗਿਆਨ ਨਾ ਤਾਂ ਜਗਿਆਸਾ ਨੂੰ ਹੀ ਪੈਦਾ ਕਰਦਾ ਹੈ ਤੇ ਨਾ ਹੀ ਮਨੁੱਖ ਨੂੰ ਪਹਿਲ-ਕਦਮੀ (initiative) ਕਰਨ ਦਿੰਦਾ ਹੈ। ਇਹ ਘੋਟੇ ਲਾਣੇ, ਲਕੀਰ ਦੀ ਫਕੀਰੀ ਵਿਚ ਉਲਝਾਈ ਰਖਦਾ ਹੈ। ਜੂਠਾ ਤੇ ਬਾਸੀ ਹੁੰਦਾ ਹੈ, ਪਹਿਲੇ-ਹਥਾ ਨਹੀਂ ਹੁੰਦਾ। ਪ੍ਰੰਤੂ ਜਦ ਕਦੀ ਜਗਿਆਸੂ ਉਤੇ ਗੁਰੂ ਪਰਮਾਤਮਾ ਦੀ ਮਿਹਰ, ਬਖਸ਼ਿਸ਼ ਤੇ ਨਦਰ ਹੋ ਜਾਵੇ ਤਾਂ ਉਸ ਦੀ ਆਤਮਾ ਦ੍ਰਵ ਜਾਂਦੀ ਹੈ, ਉਸ ਦੀ ਉਚੇਰੀਆਂ ਪ੍ਰਾਪਤੀਆਂ ਲਈ ਜਗਿਆਸਾ, ਵਿਸਮਾਦ ਦਾ ਰੂਪ ਧਾਰ ਲੈਂਦੀ ਹੈ। ਕੁਦਰਤ ਦਾ ਹਰ ਨਜ਼ਾਰਾ ਉਸ ਵਿਚ ਵਿਸਮਾਦ ਤੇ ਹੈਰਾਨੀ ਭਰੀ ਖੁਸ਼ੀ ਪੈਦਾ ਕਰਦਾ ਹੈ। ਉਹ ਕੁਦਰਤ ਦੇ ਇਸ ਅਚੰਭੇ ਪਿਛੇ ਕੁਦਰਤ ਦੇ ਕਾਦਰ ਦੀ ਹੋਂਦ ਨੂੰ ਪਛਾਣ ਕੇ, ਇਸ ਦੇ ਸੱਚ ਵਲ ਰੁਚਿਤ ਹੋ ਜਾਂਦਾ ਹੈ। "ਵਿਸਮਾਦੁ ਦੇਖੈ ਹਾਜਰਾ ਹਜੂਰਿ ॥" (ਪੰ. ੪੬੪) ਉਹ ਕੁਦਰਤ ਦੇ ਨਿਜ਼ਾਮ, ਇਸ ਦੇ ਵਡਾਨ ਨੂੰ ਵੇਖ ਕੇ ਵਿਸਮਾਦ ਵਿਚ ਆ ਜਾਂਦਾ ਹੈ। ਇਸ ਤਰ੍ਹਾਂ ਕੁਦਰਤ ਦਾ ਕਾਦਰ-ਪਰਮ ਸੱਚ, ਮਿਹਰ, ਨਦਰ ਤੇ ਪ੍ਰਸਾਦ ਰੂਪ ਹੋ ਕੇ, ਉਸ ਨੂੰ ਸੱਚ ਦੀ ਪਛਾਣ ਕਰਵਾਣ ਲਈ ਮਾਰਗ ਦਰਸ਼ਕ ਬਣਦਾ ਹੈ, ਗੁਰੂ ਬਣਦਾ ਹੈ। ਇਸ ਗੁਰ-ਪ੍ਰਸਾਦ ਦੁਆਰਾ ਉਹ ਸੱਚ ਦਾ ਪਾਂਧੀ, ਸੱਚ ਦਾ ਅਭਿਲਾਸ਼ੀ ਬਣਦਾ ਹੈ ਅਤੇ ਇਸ ਦੇ ਪਿਛੇ ਪਿਛੇ ਤੁਰਦਾ, ਮੁਕੰਮਲ ਰੂਪ ਵਿਚ ਆਗਿਆਕਾਰੀ ਹੁੰਦਾ ਹੋਇਆ ਸੱਚ ਤੱਕ ਪੁਜਦਾ ਹੈ। "ਵਾਹਿਗੁਰੂ" ਸ਼ਬਦ ਕੁਦਰਤ ਦੇ ਵਿਡਾਨ ਤੋਂ ਉਪਜੇ ਵਿਸਮਾਦ ਰਾਹੀਂ ਪਰਮ ਸੱਚ ਵੱਲ ਪਹੁੰਚ-ਮਾਰਗ ਦਾ ਲਖਾਇਕ ਹੈ। ਇਸ ਵਿਚ 'ਵਾਹ' ਸ਼ਬਦ ਮਨੁੱਖ ਦੀ ਜਗਿਆਸਾ ਤੇ ਇਸ ਤੋਂ ਉਪਜੇ ਵਿਸਮਾਦ ਨੂੰ ਜ਼ਾਹਿਰ ਕਰਦਾ ਹੈ ਅਤੇ ਇਸ ਦਾ 'ਗੁਰੂ' ਭਾਗ, ਇਸੇ ਵਿਸਮਾਦ ਨੂੰ ਸੱਚ ਦੀ ਖੋਜ ਤੇ ਪਛਾਣ ਵੱਲ ਟੋਰਣ ਨੂੰ ਪ੍ਰਗਟ ਕਰਦਾ ਹੈ। ਇਸ ਤਰ੍ਹਾਂ ਇਹ ਸ਼ਬਦ ਆਪਣੇ ਆਪ ਗੁਰਮਤਿ ਸਿਖਿਆ ਦੀ ਭੂਮਿਕਾ ਹੈ, ਇਸ ਦੀ introduction ਹੈ, ਇਸ ਸਿਖਿਆ ਮਾਰਗ ਦਾ ਮੁਖ ਦੁਆਰ ਹੈ, ਇਸੇ ਲਈ ਭਾਈ ਗੁਰਦਾਸ ਨੇ "ਵਾਹਿਗੁਰੂ" ਸ਼ਬਦ ਨੂੰ ਗੁਰਮੰਤ੍ਰ ਦਾ ਨਾਮ ਦਿਤਾ ਹੈ।

ਵਾਹਿਗੁਰੂ ਗੁਰ ਮੰਤ੍ਰ ਹੈ, ਜਪ ਹਉਮੈ ਖੋਈ ॥

ਇਸ ਸ਼ਬਦ ਦਾ ਚੇਤਾ, ਇਸ ਦਾ ਸਿਮਰਨ ਸੱਚ ਦੀ ਸੋਧ ਵੱਲ ਲੈ ਜਾਂਦਾ ਹੈ।

(5)

ਇਹ ਸੱਚ ਮਿਲੇਗਾ ਕਿਥੇ ?

ਇਸ ਸੰਬੰਧ ਵਿਚ ਗੁਰੂ ਅੰਗਦ ਦੇਵ ਜੀ ਦਾ ਕਥਨ ਹੈ :

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥

(ਵਾਰ ਆਸਾ ਮ. ੨, ਪੰ. ੪੬੩)

ਸੱਚ ਜਗਤ ਵਿਚ ਕਿਵੇਂ ਪਸਰਿਆ ਹੋਇਆ ਹੈ ? ਅਗੰਮ ਤੇ ਅਗੋਚਰ ਹੋਣ ਕਰਕੇ ਇਸ ਦਾ ਕੋਈ ਆਕਾਰੀ ਜਾਂ ਸਰੀਰਕ ਰੂਪ ਤਾਂ ਹੋ ਨਹੀਂ ਸਕਦਾ, ਤਾਂ ਫਿਰ ਇਸ ਦੀ ਪਛਾਣ ਕਿਵੇਂ ਹੋਵੇ ? ਪਿਆਰ ਰੂਪ ਵਿਚ ਇਸ ਦੇ ਪਸਰੇ ਹੋਏ ਹੋਣ, ਇਸ ਦੀ ਪਛਾਣ ਤੇ ਇਸ ਨਾਲ ਇਕਮਿਕ ਹੋਣ ਦਾ ਵਰਣਨ ਉਪਰ ਕੀਤਾ ਜਾ ਚੁਕਾ ਹੈ। ਇਸ ਦੇ ਹੋਰ ਵੀ ਕਈ ਰੂਪ ਹਨ। ਕੁਦਰਤ ਦੇ ਹਰ ਅੰਗ ਵਿਚ ਕੋਈ ਨਾ ਕੋਈ ਚੰਗਿਆਈ ਜ਼ਰੂਰ ਹੁੰਦੀ ਹੈ ਜਿਸ ਨੂੰ ਮਨੁੱਖ ਆਸਾਨੀ ਨਾਲ ਪਛਾਣ ਸਕਦਾ ਹੈ। ਇਹ ਚੰਗਿਆਈਆਂ ਤੇ ਗੁਣ ਹੀ ਸੱਚ ਦਾ ਸਰਗੁਣ ਸਰੂਪ ਹਨ। ਗੁਰਬਾਣੀ ਸੱਚ ਨੂੰ ਕੁਦਰਤ ਦਾ ਕਾਦਰ, ਇਸ ਦਾ ਰਚਨਹਾਰ ਕਰਤਾ ਮੰਨਦੀ ਹੈ। ਇਹ ਕਾਦਰ ਆਪਣੀ ਕੁਦਰਤ ਵਿਚੋਂ ਚੰਗਿਆਈਆਂ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ, ਕਿਉਂਕਿ ਇਹ ਸਾਰੀਆਂ ਉਸ ਦੀ ਬਖ਼ਸ਼ਿਸ਼, ਉਸ ਦੀ ਦੇਣ ਹਨ। ਇਨ੍ਹਾਂ ਚੰਗਿਆਈਆਂ ਤੇ ਗੁਣਾਂ ਦਾ ਕੁਲ-ਜੋੜ ਉਹ ਆਪ ਹੀ ਹੈ।

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥

(ਗਉੜੀ ਸੁਖਮਨੀ ਮ. ੫, ਪੰ. ੨੯੦)

ਇਨ੍ਹਾਂ ਨੂੰ ਸੱਚ ਦਾ ਸਰੂਪ ਕਰਕੇ ਮੰਨਣਾ, ਇਨ੍ਹਾਂ ਨੂੰ ਆਪਣੇ ਆਚਰਨ ਵਿਚ ਢਾਲਣਾ, ਸੱਚ ਨਾਲ ਜੁੜਣ ਦਾ, ਇਸ ਨਾਲ ਇਕ-ਮਿਕ ਹੋਣ ਦਾ ਰਾਹ ਹੈ। ਆਮ ਤੌਰ ਉਤੇ ਸੁਣਨ, ਮੰਨਣ ਤੇ ਨਿਧਿਆਸਨ (ਵਾਰ ਵਾਰ ਚਿਤਵਨ) ਨੂੰ ਸਿਖਿਆ ਦਾ ਢੰਗ ਮੰਨਿਆ ਜਾਂਦਾ ਹੈ। ਗੁਰੂ ਸਾਹਿਬ ਨੇ ਨਿਧਿਆਸਨ ਦੀ ਥਾਵੇਂ, ਮਨ ਵਿਚ ਵਸਾਣ ਤੇ ਇਨ੍ਹਾਂ ਨਾਲ ਭਾਉ (ਪਿਆਰ) ਪੈਦਾ ਕਰਨ ਉਤੇ ਜ਼ੋਰ ਦਿੱਤਾ ਹੈ :

ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥

(ਜਪੁਜੀ, ਪੰ. ੪)

ਇਨ੍ਹਾਂ ਗੁਣਾਂ ਨੂੰ ਗ੍ਰਹਿਣ ਕੀਤੇ ਬਿਨਾਂ ਉਸ ਨਾਲ ਇਕਮਿਕ ਨਹੀਂ ਹੋਇਆ ਜਾ ਸਕਦਾ, ਸੱਚ ਵਿਚ ਸਮਾਇਆ ਨਹੀਂ ਜਾ ਸਕਦਾ। ਇਸੇ ਲਈ ਗੁਰਮਤਿ ਸਿਖਿਆ "ਸੱਚ ਆਚਾਰ" ਉਤੇ ਜ਼ਿਆਦਾ ਜ਼ੋਰ ਦਿੰਦੀ ਹੈ :

ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ ॥

(ਸ੍ਰੀ ਰਾਗੁ ਮ. ੧, ਪੰ. ੬੨)

ਸੱਚ ਦਾ ਆਚਰਨ ਉਸ ਦੀਆਂ ਸਿਫਤਾਂ ਦੇ ਰੂਪ ਵਿਚ ਸਾਡੇ ਸਾਹਮਣੇ ਆਉਂਦਾ

ਹੈ। ਇਸ ਲਈ "ਸਿਫਤੀ ਗੇਢੁ ਪਵੈ ਦਰਬਾਰਿ" (ਪੰ. ੧੪੩) ਦਾ ਰਾਹ ਸੱਚ ਤੱਕ ਪਹੁੰਚ ਦਾ ਰਾਹ ਹੈ। ਇਹ ਚੰਗਿਆਈਆਂ, ਗੁਣ ਤੇ ਸਿਫਤਾਂ ਕੇਵਲ ਸ਼ਬਦ ਰੂਪ ਵਿਚ ਹੀ ਹੋ ਸਕਦੀਆਂ ਹਨ। ਇਨ੍ਹਾਂ ਦੇ ਸਮੁਚ, ਕੁਲ-ਜੋੜ ਨਾਲ ਜੋ ਆਪਣੇ ਆਪ ਵਿਚ ਅਨੰਤ ਹੈ, ਸੱਚ ਦੀ ਆਪਣੀ ਸ਼ਖਸੀਅਤ ਬਣਦੀ ਹੈ ਤੇ ਉਹ ਵੀ ਸ਼ਬਦ ਰੂਪ ਹੀ ਹੋਵੇਗੀ। ਇਸੇ ਲਈ ਗੁਰਮਤਿ ਸੱਚ ਨੂੰ ਸ਼ਬਦ ਰੂਪ ਵਿਚ ਹੀ ਪਛਾਣਦੀ ਹੈ ਅਤੇ ਇਸੇ ਸ਼ਬਦ ਨੂੰ ਹੀ ਗੁਰੂ ਮੰਨਦੀ ਹੈ, ਅਧਿਆਪਕ ਮੰਨਦੀ ਹੈ।

(6)

ਇਨ੍ਹਾਂ ਸਿਫਤਾਂ ਦੀ ਪੱਕੀ ਪਛਾਣ ਕਿਵੇਂ ਹੋਵੇ? ਹਰ ਮਾਰਗ ਦੀ ਪਛਾਣ ਤੇ ਉਸ ਦੇ ਠੀਕ ਹੋਣ ਦਾ ਯਕੀਨ, ਉਨ੍ਹਾਂ ਲੋਕਾਂ ਤੋਂ ਪੁਛਣ ਉਤੇ ਆਉਂਦਾ ਹੈ ਜਿਨ੍ਹਾਂ ਨੇ ਉਸ ਮਾਰਗ ਦਾ ਪੈਂਡਾ ਤਹਿ ਕੀਤਾ ਹੁੰਦਾ ਹੈ। ਗੁਰੂ ਸਾਹਿਬਾਨ ਅਤੇ ਭਗਤਾਂ ਨੇ (ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ) ਸੱਚ ਨਾਲ ਮਿਲਾਪ ਨੂੰ ਮਾਣਿਆ ਹੈ। ਉਸ ਨਾਲ ਪ੍ਰੀਤ ਸੰਜੋਗ ਨੂੰ ਅਨੁਭਵ ਕੀਤਾ ਹੈ। ਉਨ੍ਹਾਂ ਦੇ ਇਸ ਪ੍ਰੀਤ ਸੰਜੋਗ ਦੇ ਵਜੂਦ ਵਿਚ ਆ ਕੇ, ਐਸੇ ਆਲਮ ਵਿਚ ਆ ਕੇ, ਜਦ ਉਨ੍ਹਾਂ ਦੀ "ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ" ਵਾਲੀ ਹਾਲਤ ਹੋ ਗਈ, ਉਸ ਸਮੇਂ ਜੋ ਬੋਲ ਉਨ੍ਹਾਂ ਕਹੇ, ਜੋ ਸ਼ਬਦ ਉਚਾਰੇ ਉਹ ਕੇਵਲ ਸੱਚ ਕੀ ਬਾਣੀ ਹੀ ਹੋ ਸਕਦੇ ਹਨ। ਉਹ ਇਸ ਸੱਚ ਦੀ ਸਿਫਤ ਸਲਾਹ ਵੀ ਦਸਦੇ ਹਨ, ਇਸ ਰਸਤੇ ਦੀ ਪਛਾਣ ਵੀ ਕਰਵਾਂਦੇ ਹਨ ਤੇ ਇਸ ਰਸਤੇ ਚਲਣ ਦੀ ਵਿਧੀ ਤੇ ਡਸਿਪਲਿਨ ਵੀ ਦਸਦੇ ਹਨ। ਜ਼ਰੂਰੀ ਗੱਲ ਹੈ ਕਿ ਇਹ ਬੋਲ ਸ਼ਬਦ ਰੂਪ ਵਿਚ ਹੀ ਹੋਣਗੇ ਤੇ ਇਹ ਸ਼ਬਦ ਫਿਰ ਆਪਣੇ ਆਪ ਵਿਚ ਮਾਰਗ ਦਰਸ਼ਨ ਯਾਨੀ ਗੁਰੂ ਮੰਨੇ ਜਾਂਦੇ ਹਨ। ਇਸ ਤਰ੍ਹਾਂ ਗੁਰਮਤਿ ਦੇ ਸਿਖਿਆ ਸਿਧਾਂਤ ਅਨੁਸਾਰ, ਗੁਰੂ ਦਾ ਦਰਜਾ, ਜਿਥੇ ਪਰਮ ਸੱਚ, ਵਾਹਿਗੁਰੂ ਨੂੰ ਦਿੱਤਾ ਜਾਂਦਾ ਹੈ, ਉਥੇ ਇਨ੍ਹਾਂ ਅਨੁਭਵੀ ਵਿਅਕਤੀਆਂ ਦੇ ਸੱਚ ਨਾਲ ਪ੍ਰੀਤ ਸੰਜੋਗ ਦੇ ਵਜਦ ਵਿਚ ਆ ਕੇ ਕਹੇ ਸ਼ਬਦਾਂ ਨੂੰ ਵੀ ਗੁਰੂ ਦਾ ਦਰਜਾ ਦਿੱਤਾ ਜਾਂਦਾ ਹੈ। ਸਪੱਸ਼ਟ ਹੀ ਸੱਚ ਦੀ ਪਛਾਣ ਸ਼ਬਦ ਰੂਪ ਵਿਚ ਦਿੱਤੀ ਇਸ ਸਿਖਿਆ ਦੁਆਰਾ ਹੀ ਹੋ ਸਕਦੀ ਹੈ।

ਗੁਰ ਸਾਖੀ ਜੋਤਿ ਪਰਗਟੁ ਹੋਇ ॥

(ਰਾਗ ਧਨਾਸਰੀ ਮ. ੧ ਪੰ. ੧੩)

ਯਾਦ ਰਹੇ ਕਿ ਸੱਚ ਦੀ ਪ੍ਰਾਪਤੀ ਲਈ ਸਿਖਿਆ ਦੇਣ ਵਾਲਾ ਗੁਰੂ ਕੇਵਲ ਪੂਰਾ ਗੁਰੂ ਹੀ ਹੋ ਸਕਦਾ ਹੈ, ਜੋ ਜਾਂ ਤਾਂ ਆਪ ਖ਼ੁਦ ਸੱਚ ਹੀ ਹੋ ਸਕਦਾ ਹੈ ਜਾਂ ਜਿਸ ਨੇ ਸੱਚ ਨੂੰ ਪ੍ਰਾਪਤ ਕੀਤਾ ਹੋਵੇ, ਉਸ ਦੇ ਮਿਲਾਪ ਨੂੰ ਅਨੁਭਵ ਕੀਤਾ ਹੋਵੇ ਤੇ ਆਪਣੇ ਆਪ ਨੂੰ ਉਸ ਦੇ ਮਿਲਾਪ ਵਿਚ ਜਜ਼ਬ ਕਰ ਦਿੱਤਾ ਹੋਵੇ, ਬਿਲਕੁਲ ਘੋਲ ਦਿੱਤਾ ਹੋਵੇ। ਇਹ ਸਿਖਿਆ ਕੇਵਲ ਸ਼ਬਦ ਰੂਪ ਵਿਚ ਹੀ ਹੋ ਸਕਦੀ ਹੈ। ਇਸ ਤੋਂ ਸਵਾਏ ਗੁਰਮਤਿ ਹੋਰ ਕਿਸੇ ਨੂੰ ਗੁਰੂ ਨਹੀਂ ਪ੍ਰਵਾਣ ਕਰਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ, ਸੱਚ ਦੀ ਪ੍ਰਾਪਤੀ ਲਈ ਸੱਚ ਵਿਚ ਜਜ਼ਬ ਹੋਏ ਉਸ ਨਾਲ ਇਕਮਿਕ ਹੋਏ ਵਿਅਕਤੀਆਂ ਵਲੋਂ ਸ਼ਬਦ ਰੂਪ ਵਿਚ ਦਿੱਤੀ ਸਿਖਿਆ ਦਾ ਸੰਗ੍ਰਹਿ ਹੈ ਇਸ ਲਈ ਇਹ ਗੁਰੂ ਹੈ।

(7)

ਇਹ ਸਿਖਿਆ ਤਦ ਹੀ ਕਾਰਗਰ ਹੋ ਸਕਦੀ ਹੈ ਜੇਕਰ ਇਹ :

ੳ) ਸਿਖਿਆ ਲੈਣ ਵਾਲੇ ਦੀ, ਉਸ ਦੀ ਸਮਝੀ ਤੇ ਬੋਲੀ ਜਾਣ ਵਾਲੀ ਬੋਲੀ ਵਿਚ ਹੋਵੇ। ਖਾਸ ਤੌਰ ਉਤੇ ਉਸ ਦੀ ਕਾਰ-ਵਿਹਾਰੀ ਬੋਲੀ ਵਿਚ ਹੋਵੇ, ਅਤੇ ਉਸ ਲਈ ਪ੍ਰਮਾਣ ਉਸ ਦੇ ਕਾਰ ਵਿਹਾਰੀ ਜੀਵਨ ਵਿਚੋਂ ਲਏ ਗਏ ਹੋਣ।

ਅ) ਇਸ ਵਿਚ ਮਿਲਾਵਟ ਤੇ ਕੱਚੀ ਬਾਣੀ ਦੀ ਕੋਈ ਗੁੰਜਾਇਸ਼ ਨਾ ਹੋਵੇ। ਇਸੇ ਲਈ ਸ਼ਬਦ ਰੂਪ ਵਿਚ ਦਿੱਤੀ ਗਈ ਸਿਖਿਆ, ਸੰਗੀਤਮਈ ਕਵਿਤਾ ਵਿਚ, ਨਿਸ਼ਚਿਤ ਰਾਗਾਂ ਵਿਚ ਦਿੱਤੀ ਗਈ ਹੈ।

ੲ) ਇਹ ਸਿਖਿਆ ਜਦ ਕੀਰਤਨ ਦੇ ਰੂਪ ਵਿਚ, ਸਮੂਹ ਸੰਗਤ ਦੇ ਇਕੱਠ ਵਿਚ ਗਾਈ ਜਾਂਦੀ ਹੈ ਤਾਂ ਹੌਲੀ-ਹੌਲੀ ਮਿੱਠੀ ਫੁਹਾਰ ਵਾਂਗ ਹਿਰਦੇ ਉਤੇ ਪੈਂਦੀ ਹੈ, ਜਿਸ ਨਾਲ ਗਾਉਣ ਵਾਲੇ ਤੇ ਸਰੋਤੇ, ਸਭ ਇਕ ਲੈਅ ਤੇ ਇਕ ਰਸ ਵਿਚ ਪਰੋਏ ਜਾਂਦੇ ਹਨ ਤੇ ਸੱਚ ਨਾਲ ਪ੍ਰੀਤ ਮਿਲਣੀ ਦਾ ਵਾਤਾਵਰਨ ਬੱਝ ਜਾਂਦਾ ਹੈ। ਹਰ ਕੋਈ ਆਪਣੇ ਆਪ ਨੂੰ ਭੁੱਲ ਕੇ, ਸ਼ਬਦ ਰਾਹੀਂ ਸੱਚ ਨਾਲ ਜੁੜ ਜਾਂਦਾ ਹੈ, ਵਜਦ ਵਿਚ ਆ ਕੇ ਇਸ ਨਾਲ ਮੇਲ ਦੇ ਅਨੰਦ ਨੂੰ ਅਨੁਭਵ ਕਰਦਾ ਹੈ। ਇਸ ਤਰ੍ਹਾਂ ਉਸ ਨੂੰ ਸੰਗਤ ਵਿਚ ਸੱਚ ਨਾਲ ਮੇਲ ਦਾ ਨਿੱਜੀ ਤਜਰਬਾ ਹਾਸਲ ਹੁੰਦਾ ਹੈ। ਸਿਖਿਆ ਦਾ ਇਹ ਢੰਗ ਜਿਥੇ ਸੁਗਮ ਹੈ, ਉਥੇ ਸੂਖਮ ਵੀ ਹੈ। ਇਸੇ ਕਰਕੇ ਇਸ ਵਿਚ ਉਪ੍ਰਾਮਤਾ ਤੇ ਉਚਾਟ ਹੋਣ ਜਾਂ ਬੋਰਡਮ ਦਾ ਸਕੋਪ ਬਹੁਤ ਘੱਟ ਜਾਂਦਾ ਹੈ।

ਸ) ਇਸ ਲਈ ਸਿੱਖ ਜਾਂ ਚੇਲੇ ਵਲੋਂ ਮੁਕੰਮਲ ਇਕਾਗਰਤਾ ਦੀ ਲੋੜ ਹੈ। ਉਹ ਆਪਣੀ ਸੁਰਤ ਮੁਕੰਮਲ ਰੂਪ ਵਿਚ ਸ਼ਬਦ ਨਾਲ ਜੋੜ ਦੇਵੇ। ਇਸੇ ਲਈ ਗੁਰੂ ਨਾਨਕ ਦੇਵ ਜੀ ਨੇ "ਸਬਦੁ ਗੁਰੂ ਸੁਰਤਿ ਧੁਨਿ ਚੇਲਾ" (ਸਿਧ ਗੋਸਟਿ, ਪੰ. ੯੪੩) ਨੂੰ ਸਿੱਖ ਦਾ ਡਸਿਪਲਿਨ ਦਸਿਆ ਹੈ। ਸ਼ਬਦ ਤੇ ਸੁਰਤ ਦਾ ਮੇਲ ਮਨੁੱਖ ਦਾ ਦ੍ਰਿਸ਼ਟੀਕੋਣ ਹੀ ਬਦਲ ਦਿੰਦਾ ਹੈ। ਉਸ ਦੀ ਸੁਰਤ, ਮੱਤ, ਮਨ ਤੇ ਬੁੱਧੀ ਸੱਚ ਦੀ ਘਾੜਤ ਵਿਚ ਘੜੇ ਜਾਂਦੇ ਹਨ। ਮਨੁੱਖ ਸਵੈ ਕੇਂਦ੍ਰਿਤ ਯਾਨੀ ਹਉਮੈ ਵਾਲੀਆਂ ਰੁਚੀਆਂ ਤੋਂ ਉਠ ਕੇ ਸ਼ਬਦ ਦੇ ਪ੍ਰਭਾਵ ਨੂੰ ਗ੍ਰਹਿਣ ਕਰਦਾ ਹੋਇਆ, ਸੱਚ ਨਾਲ ਜੁੜਦਾ ਹੈ। ਸੱਚ ਦੀਆਂ ਸਿਫਤਾਂ ਨੂੰ ਅਪਣਾਂਦਾ

ਹੈ। ਸੱਚ ਵਰਗਾ ਹੋਣ ਲਗਦਾ ਹੈ। ਘਟ-ਘਟ ਵਿਚ ਵਸਦੇ ਸੱਚ ਨੂੰ ਪਛਾਣਨ ਲਗਦਾ ਹੈ ਤੇ ਉਸ ਵਿਚ ਪਰਵਿਰਤੀ ਰੁਚੀਆਂ ਵਸਣ ਲਗਦੀਆਂ ਹਨ ਤੇ ਉਹ ਸੇਵਾ ਤੇ ਪਰਉਪਕਾਰ ਵੱਲ ਰੁਚਿਤ ਹੁੰਦਾ ਹੈ। ਜਦ ਸੁਰਤ ਸ਼ਬਦ ਨਾਲ ਜੁੜਦੀ ਹੈ ਤਾਂ ਮਨੁੱਖ ਦੀਆਂ ਸਾਰੀਆਂ ਇੰਦ੍ਰਿਆਵੀ ਸ਼ਕਤੀਆਂ, ਸਿਧੀਆਂ ਗੁਰੂ ਨਾਲ ਜੁੜ ਜਾਂਦੀਆਂ ਹਨ, ਗੁਰੂ ਦੇ ਤਾਬੇ ਹੋ ਜਾਂਦੀਆਂ ਹਨ ਇਸ ਹਾਲਤ ਦਾ ਵਰਣਨ ਗੁਰੂ ਅਰਜਨ ਦੇਵ ਜੀ ਕਰਦੇ ਹਨ :

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਣਨਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥
ਕਹੁ ਨਾਨਕ ਕ੍ਰਿਪਾ ਕਰੇ ਜਿਸ ਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ॥

(ਗੂਜਰੀ ਵਾਰ ਮ. ੫, ਪੰ. ੫੧੭)

ਚ) ਗੁਰਬਾਣੀ ਦਾ ਨੇਮ ਨਾਲ ਇਕਾਗਰ ਚਿਤ ਹੋ ਕੇ ਪਾਠ ਯਾਨੀ ਨਿਤਨੇਮ ਤੇ ਸੰਗਤ ਦੀ ਰੋਜ਼ਾਨਾ ਹਾਜ਼ਰੀ, ਸੁਰਤ ਦੁਆਲੇ ਸ਼ਬਦ ਦਾ ਵਾਤਾਵਰਨ ਬਣਾਈ ਰਖਦੀ ਹੈ ਤੇ ਉਹ ਸ਼ਬਦ ਵਿਚਾਰ, ਸਵੈ ਪੜਚੋਲ ਤੇ ਆਪਾ ਚੀਣਨ ਕਰਦਾ ਹੋਇਆ, ਸ਼ਬਦ ਅਨੁਸਾਰ ਜੀਵਨ ਜਿਉਣ ਲਗਦਾ ਹੈ। ਗੁਰੂ ਦੱਸੇ ਮਾਰਗ ਉਤੇ ਚਲਣ ਲਗਦਾ ਹੈ। ਸਭ ਸਿਖਿਆ ਸ਼ਾਸਤ੍ਰੀ ਮੰਨਦੇ ਹਨ ਕਿ ਸਵੈ-ਪੜਚੋਲ ਜਾਂ ਆਤਮ ਚੀਣਨ (self-examination and self-analysis) ਸਿਖਿਆ ਗ੍ਰਿਹਣ ਕਰਨ ਦਾ ਸਭ ਤੋਂ ਕਾਰਗਰ ਢੰਗ ਹੈ, ਜਿਸ ਵਿਚ ਨਾ ਇਮਤਿਹਾਨਾਂ ਦੀ ਲੋੜ ਹੈ ਤੇ ਨਾ ਹੀ ਇਨਾਮੀ ਮੁਕਾਬਲਿਆਂ ਦੀ, ਜੋ ਹਉਮੈਂ ਤੇ ਸਾੜੇ ਨੂੰ ਜਨਮ ਦਿੰਦੇ ਹਨ।

(8)

ਜੋਤਿ ਸਰੂਪ ਵਿਚ ਸੱਚ ਦੀ ਅੰਸ਼ ਸ੍ਰਿਸ਼ਟੀ ਦੇ ਅੰਗ ਅੰਗ ਵਿਚ ਵਿਚਰਦੀ ਹੋਈ, ਇਨ੍ਹਾਂ ਸਾਰਿਆਂ ਨੂੰ ਇਕ ਦੂਸਰੇ ਨਾਲ ਕਾਰਣ ਤੇ ਕਾਰਜ ਦੇ ਰੂਪ ਵਿਚ ਜੋੜਦੀ ਹੈ ਅਤੇ ਆਪਣੀ ਤੇ ਕੇਵਲ ਆਪਣੀ ਹੀ ਮਰਜ਼ੀ ਅਨੁਸਾਰ ਚਲਾ ਰਹੀ ਹੈ। ਸ੍ਰਿਸ਼ਟੀ ਦਾ ਸਹਿਜਮਈ ਸੰਤੁਲਨ ਜੋਤਿ ਦੀ ਇਸ ਸੰਚਾਲਨ ਸ਼ਕਤੀ ਦੁਆਰਾ ਹੀ ਕਾਇਮ ਹੈ। ਸੱਚ ਦੇ ਇਸ ਪ੍ਰਕਾਰ ਵਿਚਰਨ ਨੂੰ ਗੁਰਬਾਣੀ ਵਿਚ ਨਾਮ ਅਤੇ ਇਸ ਦੀ ਸੰਚਾਲਕ ਸ਼ਕਤੀ ਨੂੰ ਹੁਕਮ ਕਿਹਾ ਗਿਆ ਹੈ। ਸ੍ਰਿਸ਼ਟੀ ਦੀ ਸਾਰੀ ਚਾਲ ਤੇ ਇਸ ਦੇ ਇਕ ਇਕ ਅੰਗ ਦਾ ਵਰਤਾਰਾ ਨਾਮ ਤੇ ਹੁਕਮ ਦੇ ਇਸ ਘੇਰੇ ਵਿਚ ਹੀ ਰਹਿੰਦਾ ਹੈ। ਇਸ ਤੋਂ ਬਾਹਰ ਕੋਈ ਕੁਝ ਨਹੀਂ ਹੋ ਸਕਦਾ ਹੈ।

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ" (ਪੰ. ੧)

ਇਸ ਤਰ੍ਹਾਂ ਨਾਮ ਤੇ ਹੁਕਮ ਸ੍ਰਿਸ਼ਟੀ ਵਿਚ ਇਕੱਠੇ ਚੱਲ ਰਹੇ ਹਨ।

ਗੁਰਮਤਿ ਮਨੁੱਖ ਨੂੰ ਸ੍ਰਿਸ਼ਟੀ ਦਾ ਹੀ ਇਕ ਅੰਗ ਪ੍ਰਵਾਣ ਕਰਦੀ ਹੈ। ਪਰਮ ਸੱਚ ਦੀ ਇਹ ਜੋਤਿ ਜੋ ਘਟ ਘਟ ਵਿਚ ਇਕ ਸਮਾਨ ਵਿਚਰਦੀ ਹੈ, ਹਰ ਮਨੁੱਖ, ਕੀ ਮਰਦ ਤੇ ਕੀ ਇਸਤਰੀ, ਵਿਚ ਉਸੇ ਤਰ੍ਹਾਂ ਹੀ ਮੌਜੂਦ ਹੈ ਜਿਵੇਂ ਸ੍ਰਿਸ਼ਟੀ ਦੇ ਇਕ ਇਕ ਅੰਗ ਵਿਚ। ਇਸ ਦਾ ਭਾਵ ਇਹ ਹੋਇਆ ਕਿ ਸ੍ਰਿਸ਼ਟੀ ਦੇ ਕੁਲ ਆਦਮੀ ਤੇ ਕੁਲ ਤੀਵੀਆਂ, ਭਾਵੇਂ ਉਹ ਕਿਸੇ ਵੀ ਰੰਗ, ਨਸਲ, ਮਜ਼੍ਹਬ, ਜਾਤੀ, ਇਲਾਕੇ ਜਾਂ ਕਿੱਤੇ ਦੇ ਹੋਣ, ਇਕ ਸਮਾਨ ਹਨ। ਨਾਮ ਦਾ ਸੰਕਲਪ ਇਨ੍ਹਾਂ ਵਿਚ ਬਰਾਬਰੀ ਤੇ ਏਕਤਾ ਦਾ ਅਹਿਸਾਸ ਪੈਦਾ ਕਰਦਾ ਹੋਇਆ, ਇਨ੍ਹਾਂ ਨੂੰ (ਇਕ ਇਕ ਜੀਅ ਨੂੰ) ਪਰਮ ਸੱਚ ਜਿੰਨਾ ਹੀ ਸਤਿਕਾਰ ਤੇ ਆਦਰ ਦੇਣ ਦੀ ਤਲਕੀਨ ਕਰਦਾ ਹੈ। ਕਿਸੇ ਪ੍ਰਕਾਰ ਦਾ ਭਿੰਨ ਭੇਦ ਤੇ ਵਿਤਕਰਾ, ਨਾਮ ਵਿਚ ਵਿਸ਼ਵਾਸ ਨਾਲ ਦੂਰ ਹੋ ਜਾਂਦਾ ਹੈ। ਇਹ ਵਿਸ਼ਵਾਸ ਹੀ ਸਾਂਝੀਵਾਲਤਾ ਤੇ ਭਰੱਪਣ ਦਾ ਬੀਜ ਹੈ। ਨਾਮ ਸਿਮਰਨ ਜਿਸ ਦਾ ਭਾਵ ਹੈ ਪਰਮ ਸੱਚ ਦੀ ਹੋਂਦ ਦਾ ਚੇਤਾ ਕਰਨਾ ਤੇ ਚੇਤਾ ਰਖਣਾ, ਹਰ ਪ੍ਰਕਾਰ ਦੇ ਸਮਾਜਿਕ ਵਿਤਕਰੇ ਤੇ ਆੜੇ ਪਾੜੇ ਨੂੰ ਦੂਰ ਕਰਦਾ ਹੋਇਆ, ਸਾਰਿਆਂ ਨਾਲ ਪਿਆਰ, ਸਤਿਕਾਰ, ਸਾਂਝੀਵਾਲਤਾ ਤੇ ਸਹਿਯੋਗ ਦਾ ਉਹ ਰਿਸ਼ਤਾ ਸਥਾਪਤ ਕਰਦਾ ਹੈ ਜੋ ਸੱਕੇ ਭਰਾਵਾਂ ਵਿਚ ਹੁੰਦਾ ਹੈ। ਇਹ ਰਿਸ਼ਤਾ ਸ਼ਰੀਕੇ ਤੇ ਸਾੜੇ ਦਾ ਨਹੀਂ, ਭਰਪਣ ਦਾ ਹੈ। ਇਸੇ ਲਈ ਹਰ ਸਿੱਖ ਨੂੰ, ਅੰਮ੍ਰਿਤਧਾਰੀ ਸਿੱਖ ਨੂੰ, "ਭਾਈ" ਕਰਕੇ ਸੰਬੋਧਨ ਕਰਨ ਦਾ ਆਦੇਸ਼ ਹੈ। ਇਹ ਵੈਰ-ਵਿਰੋਧ ਤੇ ਦੁਸ਼ਮਨੀ-ਈਰਖਾ ਤੇ ਲੁੱਟ-ਖਸੁੱਟ ਦੂਰ ਕਰਕੇ ਸਮਾਜਿਕ ਏਕਤਾ ਤੇ ਸਹਿਯੋਗ ਦਾ ਰਾਹ ਬਣਦਾ ਹੈ।

ਖਾਸ ਤੌਰ ਤੇ ਔਰਤ ਤੇ ਮਰਦ ਦੀ ਬਰਾਬਰੀ, ਜਿੱਥੇ ਟੱਬਰਦਾਰੀ ਜੀਵਨ ਦਾ ਸਤਿਕਾਰ ਸਥਾਪਤ ਕਰਦੀ ਹੈ ਅਤੇ ਹਰ ਪ੍ਰਕਾਰ ਦੇ ਕੁਕਰਮ ਤੇ ਸ਼ਖਸੀ ਵਿਗਾੜ (delinquency) ਤੋਂ ਸਵੈ-ਇੱਛਕ ਪਰਹੇਜ਼ ਦੀ ਜ਼ਾਮਨ ਬਣਦੀ ਹੈ, ਉਥੇ ਜਿਉਂਦੀ ਜਾਗਦੀ ਦੁਨੀਆਂ ਨੂੰ ਸੁਚਾਲੂ ਰੂਪ ਵਿਚ ਚਲਦੇ ਰਖਣ ਦਾ ਰਾਹ ਬਣਦੀ ਹੈ। ਟੱਬਰਦਾਰੀ ਜੀਵਨ ਤੋਂ ਬਿਨਾਂ ਦੁਨੀਆਂ ਦੇ ਤਬਾਹ ਹੋ ਜਾਣ ਦਾ ਵਿਗਾੜ ਪੈਦਾ ਹੋ ਸਕਦਾ ਹੈ, ਜਿਵੇਂ ਜੋਗੀਆਂ, ਸਿੱਧਾਂ, ਸੰਨਿਆਸੀਆਂ, ਭਿਕਸ਼ੂਆਂ ਆਦਿ ਨੇ ਕਰ ਦਿੱਤਾ ਸੀ।

ਮਨੁੱਖ ਦਾ ਸਾਰਾ ਜੀਵਨ ਤੇ ਉਸ ਦੀ ਸਾਰੀ ਕ੍ਰਿਆ, ਸ੍ਰਿਸ਼ਟੀ ਦੇ ਹੋਰ ਸਾਰੇ ਅੰਗਾਂ ਵਾਂਗ "ਹੁਕਮ" ਦੀ ਤਾਮੀਲ ਦੀ ਪਾਬੰਦ ਹੈ। ਅਸਲ ਵਿਚ ਮਨੁੱਖ ਦਾ ਕੁਦਰਤੀ ਸੁਭਾਅ ਤੇ ਸਾਰੀਆਂ ਕੁਦਰਤੀ ਰੁਚੀਆਂ 'ਹੁਕਮ' ਦੀ ਹੀ ਦੇਣ ਹਨ। ਮਨੁੱਖ ਦਾ ਸਰੀਰ, ਉਸ ਦਾ ਔਰਤ ਜਾਂ ਮਰਦ ਹੋਣਾ, ਉਸ ਦੇ ਮਾਪੇ ਉਸ ਦਾ ਦੇਸ਼ ਤੇ ਦੇਸ਼ ਦਾ ਭੂਗੋਲਿਕ ਵਾਤਾਵਰਨ ਖਾਸ ਤੌਰ ਉਤੇ ਪ੍ਰਧਾਨ-ਖੁਰਾਕ, (staple food) ਜ਼ਿੰਦਗੀ ਤੇ ਮੌਤ ਆਦਿ ਸਭ 'ਹੁਕਮ' ਅਨੁਸਾਰ ਹੀ ਹਨ। ਹੁਕਮ ਦੀ ਪ੍ਰਬਲਤਾ ਦੀ ਪਛਾਣ ਮਨੁੱਖ ਵਿਚੋਂ ਉਸ ਦੀ ਦੂਸਰਿਆਂ

ਨਾਲੋਂ ਵੱਖਰਾ ਤੇ ਨਿਆਰਾ ਸਮਝਣ ਦੀ ਰੁਚੀ-ਹਉਮੈ ਨੂੰ ਨਿਯੰਤਰਤ ਕਰ ਸਕਦੀ ਹੈ।

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਪੰ. ੧)

ਹਉਮੈ ਮਨੁੱਖੀ ਮਨ ਦਾ ਕ੍ਰਿਆਤਮਕ ਰੂਪ (functional attribute) ਹੈ, ਮਨ ਦਾ ਲਕਸ਼ ਹੈ। ਭਾਵੇਂ ਮਨੁੱਖੀ ਮਨ ਤੇ ਇਸ ਦਾ ਕ੍ਰਿਆਤਮਕ ਰੂਪ, 'ਹੁਕਮ' ਦਾ ਅੰਗ ਹਨ ਤੇ ਇਹ ਦੋਵੇਂ ਹੀ ਆਪਣੇ ਆਪ ਵਿਚ ਜੀਵਨ ਦਾ ਆਧਾਰ ਵੀ ਹਨ। "ਹਉਮੈ ਕਰਿ ਕਰਿ ਜੰਤ ਉਪਾਇਆ" (ਵਾਰ ਆਸਾ, ਪੰ. ੪੬੬) ਪਰ ਜਦ ਮਨ ਕੇਵਲ ਆਪਣੇ ਆਪ ਦੇ ਹੀ ਮਗਰ ਚਲੇ, ਮਨਮਤ ਇਖਤਿਆਰ ਕਰੇ ਅਤੇ ਹਉਮੈ ਵੱਧ ਜਾਵੇ ਤਾਂ ਇਹ ਰੋਗ ਬਣ ਜਾਂਦਾ ਹੈ, ਜ਼ਿੰਦਗੀ ਵਿਚ ਵਿਗਾੜ (delinquency) ਲੈ ਆਉਂਦਾ ਹੈ। ਪਰਮ ਸੱਚ ਦੀ ਜੋਤਿ ਨੂੰ ਆਪਣੇ ਪਰਛਾਵੇਂ ਵਿਚ ਲੈ ਆਉਂਦਾ ਹੈ ਤੇ ਮਨੁੱਖ ਪਰਮ ਸੱਚ ਤੋਂ ਨਾਮ ਤੋਂ, ਹੁਕਮ ਤੋਂ ਪਰੇ ਹੋ ਜਾਂਦਾ ਹੈ। ਅੰਨ੍ਹਾ ਬੋਲਾ ਹੋ ਕੇ ਸਾਕਤ ਹੋ ਨਿਬੜਦਾ ਹੈ। ਉਹ ਆਪਣੇ ਆਪ ਨਾਲੋਂ ਟੁੱਟਦਾ ਹੈ, ਜਗਤ ਨਾਲੋਂ ਟੁੱਟਦਾ ਹੈ ਤੇ ਸੱਚ ਨਾਲੋਂ ਵੀ ਟੁੱਟਦਾ ਹੈ। ਜੀਵ, ਜਗਤ ਤੇ ਬ੍ਰਹਮ ਦੇ ਏਕੀਕਰਨ ਦੇ ਸਹਿਜ ਤੇ ਸੰਤੁਲਨ ਨਾਲੋਂ ਵੀ ਟੁੱਟਦਾ ਹੈ, ਜਿਸ ਕਰਕੇ ਮਨੁੱਖ ਦੁਖੀ ਹੁੰਦਾ ਹੈ :

ਹਉਮੈ ਵਿਚਿ ਜਗੁ ਉਪਜੈ ਪੁਰਖਾ
ਨਾਮਿ ਵਿਸਰਿਐ ਦੁਖੁ ਪਾਈ ॥

(ਸਿਧ ਗੋਸਟਿ, ਪੰ. ੯੪੬)

ਇਸ ਲਈ ਹਉਮੈ ਨੂੰ ਮਾਰਨ ਦੀ ਨਹੀਂ ਇਸ ਨੂੰ ਨਿਯੰਤ੍ਰਣ (control/discipline) ਵਿਚ ਰਖਣ ਦੀ ਲੋੜ ਹੈ ਤੇ ਇਸ ਲਈ ਇਕੋ ਇਕ ਰਾਹ ਹੈ, ਸ਼ਬਦ ਦੇ ਲੜ ਲਗਣ ਦਾ, ਮਨ ਨੂੰ ਗੁਰੂ ਦੇ ਹਵਾਲੇ ਕਰ ਦੇਣ ਦਾ, 'ਮਨੁ ਬੇਚੈ ਸਤਿਗੁਰ ਕੈ ਪਾਸਿ' (ਪੰ. ੨੮੬) ਦਾ।

ਮੰਨੁ ਧੋਵਹੁ ਸਬਦਿ ਲਾਗਹੁ
ਹਰਿ ਸਿਉ ਰਹਹੁ ਚਿਤੁ ਲਾਇ ॥

(ਰਾਮਕਲੀ ਮ. ੩, ਅਨੰਦ, ਪੰ. ੯੧੯)

ਜ਼ਿੰਦਗੀ ਵਿਚ ਸਹਿਜ ਤੇ ਸੰਤੁਲਿਤ ਲਿਆਉਣ ਦਾ ਰਸਤਾ, ਹਉਮੈ ਨੂੰ ਕਾਬੂ ਵਿਚ ਰਖਕੇ ਸੱਚ ਦੇ ਮਾਰਗ ਚਲਣ, ਸਚਿਆਰ ਹੋਣ ਦਾ ਰਾਹ ਕੇਵਲ ਗੁਰੂ ਦੀ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ।

ਕਹਿ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ
ਇਹੁ ਸਹਸਾ ਇਵ ਜਾਇ ॥

(ਰਾਮਕਲੀ ਮ. ੩, ਅਨੰਦੁ, ਪੰ. ੯੧੯)

ਸਹਿਜ ਸੰਤੁਲਨ ਵਿਚ ਆਉਣ ਤੇ ਸਚਿਆਰ ਹੋਣ ਦੀ ਕਸਵਟੀ ਹੈ :

ਮਨਿ ਸਾਚਾ ਮੁਖਿ ਸਾਚਾ ਸੋਇ ॥
ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥

(ਗਉੜੀ ਸੁਖਮਨੀ ਮ. ੫, ਪੰ. ੨੭੨)

"ਅਵਰੁ ਨ ਪੇਖੈ ਏਕਸੁ ਬਿਨੁ ਕੋਇ" ਦਾ ਭਾਵ ਹੈ ਦ੍ਰਿਸ਼ਟੀ ਕੇਵਲ ਸੱਚ ਉਤੇ ਹੀ ਟਿਕਾਈ ਰਖਣਾ। ਇਸ ਦੇ ਕੁਝ ਲੱਛਣ ਇਸ ਪ੍ਰਕਾਰ ਹਨ :

ੳ) ਆਪਣੇ ਮਨ ਵਿਚੋਂ ਨਿੱਜੀ ਅਪਣਤ ਤੇ ਹਉਮੈ ਵਾਲੀ ਦ੍ਰਿਸ਼ਟੀ ਨੂੰ ਖਤਮ ਕਰਨਾ, ਆਪਣੇ ਆਪ ਨੂੰ ਸੱਚ ਦੇ ਹਵਾਲੇ, ਗੁਰੂ ਦੇ ਹਵਾਲੇ ਕਰ ਦੇਣਾ।

ਅ) ਹਰ ਪ੍ਰਕਾਰ ਦੀ ਲਾਗ, ਲਪਟ, ਲਿਹਾਜ਼ ਮੁਲਾਹਜ਼ੇ ਤੇ ਪੱਖ ਪਾਤ ਤੋਂ ਇਸ ਤਰ੍ਹਾਂ ਨਿਰਲੇਪ ਹੋਣਾ ਜਿਵੇਂ ਪਰਮ ਸੱਚ ਆਪ ਹੈ।

ੲ) ਗੁਰਮਤਿ ਮਾਇਆ ਤੇ ਮਮਤਾ ਨੂੰ ਹੁਕਮ ਦਾ ਭਾਗ ਮੰਨਦੀ ਹੈ, ਇਸ ਲਈ ਇਸ ਨੂੰ ਤਿਆਗਣ ਦੀ ਨਹੀਂ, ਪਰ ਇਸ ਤੋਂ ਨਿਰਲੇਪ ਰਹਿਣ ਦੀ "ਮਾਇਆ ਵਿਚ ਉਦਾਸੀ" ਹੋਣ ਦੀ ਤਲਕੀਨ ਕਰਦੀ ਹੈ।

ਸ) ਆਪਣੀ ਸੁਰਤ, ਮਤਿ ਤੇ ਹਰ ਪ੍ਰਕਾਰ ਦੇ ਸੰਬੰਧਾਂ ਨੂੰ ਪਰਮ ਸੱਚ ਦੇ ਹੁਕਮ ਦੀ ਤਾਮੀਲ ਵਿਚ ਅਰਪਣ ਕਰ ਦੇਣਾ। ਯਾਦ ਰਹੇ, ਪਿਆਰ ਸਮਰਪਣ ਦਾ ਰਾਹ ਹੈ, ਅਪਣਤ ਦਾ ਰਾਹ ਨਹੀਂ।

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥

(ਸਲੋਕ ਮ. ੧, ਪੰ. ੧੪੧੨)

ਆਪਣੇ ਸਿਰ ਨੂੰ ਵੀ ਗੁਰੂ ਲਈ, ਅਰਪਣ ਕਰਨ ਲਈ ਤਿਆਰ ਰਹਿਣਾ ਤੇ ਇਸ ਵਿਚ ਕੋਈ ਸੰਕੋਚ ਨਾ ਕਰਨਾ।

ਹ) ਮੁਕੰਮਲ ਰੂਪ ਵਿਚ ਨਿਰਭਉ ਤੇ ਨਿਰਵੈਰ ਰਹਿਣਾ, ਨਾ ਕਿਸੇ ਕੋਲੋਂ ਡਰਨਾ ਨਾ ਕਿਸੇ ਨੂੰ ਡਰਾਉਣਾ।

ਕ) ਕਿਸੇ ਦੂਸਰੇ ਦੇ ਰੋਅਬ ਤੇ ਉਸ ਦੀ ਗੁਲਾਮੀ ਨੂੰ ਕਿਸੇ ਕੀਮਤ ਬਰਦਾਸ਼ਤ ਨਾ ਕਰਨਾ। ਗੁਲਾਮੀ ਦਾ ਤੋਰ ਹਰ ਹਾਲਤ ਵਿਚ ਚੁਕ ਦੇਣਾ, ਇਸ ਲਈ ਭਾਵੇਂ ਬੰਦ ਬੰਦ ਕਟਵਾਣਾ ਪਵੇ, ਅੱਗ ਵਿਚ ਸੜਨਾ ਪਵੇ ਜਾਂ ਘਸਮਾਨ ਯੁੱਧ

ਵਿਚ ਜੂਝਨਾ ਪਵੇ । ਆਤਮਾ ਦੀ ਆਜ਼ਾਦੀ ਨੂੰ ਹਰ ਸੂਰਤ ਬਰਕਰਾਰ ਰੱਖਣਾ ।

ਖ) ਹਰ ਪ੍ਰਕਾਰ ਦੇ ਦੁਖ ਤੇ ਸੁਖ ਨੂੰ ਉਸ ਦੀ ਦਾਤ, ਉਸ ਦਾ ਹੁਕਮ ਸਮਝਣਾ । ਇਸ ਨੂੰ ਮਿੱਠਾ ਕਰਕੇ ਮੰਨਣਾ ਤੇ ਕਿਸੇ ਪ੍ਰਕਾਰ ਦੇ ਸੰਕਟ ਤੋਂ ਨਾ ਘਬਰਾਣਾ ।

ਗ) ਉਸ ਨੂੰ ਹਰ ਸਮੇਂ, ਇਕ ਤਾਕਤਵਰ, ਪਰਮ ਦਿਆਲੂ ਮਿਤ੍ਰ ਦੇ ਰੂਪ ਵਿਚ ਅੰਗ ਸੰਗ ਸਮਝਣਾ ਤੇ ਹਮੇਸ਼ਾਂ ਉਸ ਦੀ ਓਟ ਤੇ ਆਸਰੇ ਵਿਚ ਰਹਿਣਾ ।

ਦੁਕਾਲੰ ਪ੍ਰਣਾਸੀ, ਦਿਆਲੰ ਸਰੂਪੇ ॥
ਸਦਾ ਅੰਗ ਸੰਗੇ, ਅਭੰਗੰ ਬਿਭੂਤੇ ॥ (ਜਾਪੁ ਸਾਹਿਬ)

ਘ) ਉਸ ਦੇ ਹੁਕਮ ਦੀ ਚੜ੍ਹਦੀ ਕਲਾ ਵਿਚ ਵਿਸ਼ਵਾਸ ਰਖਣਾ ਤੇ ਇਸ ਦੇ ਰਾਹ ਵਿਚ ਭੁਲ ਕੇ ਵੀ ਅੜਿਕਾ ਬਣਨ ਦਾ ਖਿਆਲ ਨਾ ਕਰਨਾ ਅਤੇ ਇਸ ਦੇ ਆਸਰੇ ਸਦਾ ਚੜ੍ਹਦੀ ਕਲਾ ਵਿਚ ਰਹਿਣਾ। ਇਹ ਹੈ ਕੂੜ ਦੀ ਕੰਧ ਤੋੜਕੇ, ਸਚਿਆਰ ਹੋਣ, ਬ੍ਰਹਮ ਗਿਆਨੀ ਹੋਣ ਜਾਂ ਖਾਲਸਾ ਹੋਣ ਦਾ ਰਾਹ, ਜੋ ਸਮਰਪਤ ਪਿਆਰ ਦਾ ਰਾਹ ਹੈ ਅਤੇ ਇਹ ਹੀ ਹੈ ਗੁਰਮਤਿ ਸਿਖਿਆ ਦਾ ਵਿਧੀ ਵਿਧਾਨ ॥

**Tract No. 449 printed with the help and co-operation of :—**

1. Shri Guru Singh Sabha, Patiala.
2. Shri Guru Singh Sabha Piru Manoor Cochin.
3. Gurbani Parchar Kender, Hoshiarpur.
4. Shri Guru Kalangidhar Sewak Jatha, Bikaner.
5. Baba Teja Singh Trust, West Patel Nagar, New Delhi.
6. S. Gurcharn Singh, Jagraon.
7. S. Baldev Singh and Sons, Jagraon.
8. Giani Avtar Singh Nurani Jyoti Art Press, Jagraon.
9. S. Surjit Singh, Surjit Kaur, New Basti, Jagraon.
10. S. Man Singh, Jyoti Nagar, New Delhi.
11. S. Inder Singh, New Prem Nagar, Ludhiana.
12. Bibi Kashmir Kaur w/o S. Bachan Singh Vinipeg, Canada.
13. S. Narinderpal Singh, Nirmal Vihar, New Delhi.
14. S. Daljit Singh Niamatpur, Distt. Burdwan, W.B.
15. S. Gurcharan Singh, Indian Automobiles, Kurnul, A. P.
16. Capt. Hargobind Singh, Gobind Nagar, Dehradun.
17. S. Inderjit Singh, Sarabha Nagar, Ludhiana.
18. S. Joginder Singh, Boota Singh Wala, Patiala.

**Subscription of the Mission**

| | |
|---|---|
| India | |
| Annual | Rs. 35/- |
| Life Membership | Rs. 250/- |
| Other Countries | |
| Life Membership | Rs. 1000/- |

Published in Collaboration with Academy of Sikh Religion & Culture, Patiala, Guru Nanak Dev Vidyak Society, Patiala and Gurmat Sahit Parchar Mission, Delhi.